ਭਾਰਤ-ਦੇਸ਼ ਤੇ ਲੋਕ

# ਭਾਰਤ ਦੇ ਆਮ ਸੱਪ

ਰੋਮੂਲਸ ਵਿਹਟੇਕਰ

ਅਨੁਵਾਦਕ

ਡਾ. ਜਗਤਾਰ




ਨੈਸ਼ਨਲ ਬੁਕ ਟਰੱਸਟ, ਇੰਡੀਆ

ਮੁੱਖ ਕਵਰ ਦਾ ਚਿੱਤਰ : ਲੇਖਕ ਤੋਂ ਧੰਨਵਾਦ ਸਹਿਤ ਪ੍ਰਾਪਤ।

ISBN 81-237-3433-6

---

2001 (ਸ਼ੱਕ ਸੰਮਤ 1922)

Common Indian Snakes : A Field Guide (*Punjabi*)

**ਮੁੱਲ 55.00**

ਨਿਰਦੇਸ਼ਕ, ਨੈਸ਼ਨਲ ਬੁਕ ਟਰੱਸਟ, ਇੰਡੀਆ, ਏ-5, ਗਰੀਨ ਪਾਰਕ,
ਨਵੀਂ ਦਿੱਲੀ-110016' ਵਲੋਂ ਪ੍ਰਕਾਸ਼ਿਤ।

## ਸਮਰਪਣ

ਆਪਣੇ ਮਿੱਤਰ

ਨਾਟੇਸਨ ਨੂੰ

ਉਸ ਦੀ ਹੱਸਮੁਖਤਾ ਅਤੇ ਜੰਗਲਾਂ ਬਾਰੇ ਗਿਆਨ

ਦੀ ਯਾਦ ਵਿੱਚ

'...ਸਮੇਂ ਸਮੇਂ ਅਨੇਕ ਸੱਪਾਂ ਤੋਂ ਪੈਦਾ ਹੋਣ ਵਾਲੇ ਆਤੰਕ ਦੀ ਗੰਭੀਰਤਾ ਉਨ੍ਹਾਂ ਸਭ ਨੂੰ ਬਿਨ੍ਹਾਂ ਸੋਚੇ-ਵਿਚਾਰੇ ਸਮਝ ਲਏ ਜਾਣ ਨਾਲ ਹੋਰ ਵੀ ਵਧ ਜਾਂਦੀ ਹੈ। ਅਖ਼ੀਰ ਸੱਪ ਦੇ ਜ਼ਹਿਰ ਨੂੰ ਰੋਕਣ ਦੀ ਦਵਾਈ ਦੀ ਖੋਜ ਲਈ ਇਹ ਬਹੁਤ ਮਹੱਤਵਪੂਰਣ ਹੋ ਜਾਂਦਾ ਹੈ ਕਿ ਅਸਲ ਵਿਚ ਜ਼ਹਿਰੀਲੇ ਅਤੇ ਜ਼ਹਿਰ ਤੋਂ ਰਹਿਤ ਸੱਪਾਂ ਵਿਚ ਫ਼ਰਕ ਸਪੱਸ਼ਟ ਕੀਤਾ ਜਾਵੇ।'

**ਪੈਟੀਰਕ ਰਸੱਲ**

ਇਨ ਅਕਾਊਂਟ ਆਫ਼ ਇੰਡੀਅਨ ਸਪੇਂਟਸ
ਕਲੈਕਟਡ ਆਨ ਦੀ ਕੋਰੋਮੰਡਲ ਕੋਸਟ, 1796

# ਤਤਕਰਾ

# ਚਿੱਤਰਾਂ ਦੀ ਸੂਚੀ

**ਕਾਲੇ-ਚਿੱਟੇ**

**ਰੰਗੀਨ**

# ਆਦਿ-ਸ਼ਬਦ

ਸੱਪ ਵਾਸਤਵ ਵਿਚ ਹੀ ਅਨੋਖੇ ਅਤੇ ਮਨਮੋਹਕ ਹੁੰਦੇ ਹਨ ਅਤੇ ਉਹ ਜੀਵ-ਸਮੂਹ ਦਾ ਅੰਗ ਹਨ। ਸੁਭਾਵਿਕ ਹੈ ਕਿ ਉਹਨਾਂ ਦੇ ਰੀਂਗਣ ਅਤੇ ਚਲਣ ਦੇ ਅਜੀਬ ਅੰਦਾਜ਼ ਨੇ, ਉਹਨਾਂ ਦੀ ਜ਼ਹਿਰ, ਉਹਨਾਂ ਦੀ ਪ੍ਰਕਿਰਿਆ ਆਦਿ ਵਿਸ਼ੇਸ਼ਤਾਵਾਂ ਨੇ ਉਹਨਾਂ ਨੂੰ ਸ਼ਿਕਾਰੀ ਜੀਵਾਂ ਦੇ ਉਸ ਸਮੂਹ ਦਾ ਸਭ ਤੋਂ ਅਹਿਮ ਅੰਗ ਬਣਾ ਦਿੱਤਾ ਹੈ ਜਿਹਨਾਂ ਦੀ ਅੰਤਰ-ਪ੍ਰਕਿਰਿਆ ਭਾਰਤ ਦੇ ਜੰਗਲਾਂ, ਪਹਾੜਾਂ, ਮੈਦਾਨਾਂ ਅਤੇ ਰੇਗਿਸਤਾਨ ਵਿਚ ਪ੍ਰਕਿਰਤਕ ਸੰਤੁਲਨ ਬਣਾਈ ਰੱਖਦੀ ਹੈ। ਮਨੁੱਖ ਦੀ ਉਤਪਤੀ ਨੇ ਉਹਨਾਂ ਦੇ ਮਹੱਤਵ ਨੂੰ ਹੋਰ ਵੀ ਵਧਾ ਦਿੱਤਾ ਹੈ ਕਿਉਂਕਿ ਚਾਹ ਦਿਆਂ ਬਾਗ਼ਾਂ, ਧਾਨ ਦੇ ਖੇਤਾਂ, ਪਿੰਡਾਂ ਦੀਆਂ ਝੁੱਗੀਆਂ-ਝੌਂਪੜੀਆਂ ਅਤੇ ਸ਼ਹਿਰਾਂ ਵਿਚਲੇ ਗੋਦਾਮਾਂ ਆਦਿ ਨੇ ਕੀੜੇ-ਮਕੌੜਿਆਂ, ਡੱਡੂਆਂ, ਚੂਹਿਆਂ ਅਤੇ ਪੰਛੀਆਂ ਨੂੰ ਰਹਿਣ-ਸਹਿਣ ਲਈ ਕਾਫ਼ੀ ਨਵੀਆਂ ਨਵੀਆਂ ਸਹੂਲਤਾਂ ਮੁਹੱਈਆ ਕਰਵਾ ਦਿੱਤੀਆ ਹਨ। ਉਹਨਾਂ ਵਿੱਚੋਂ ਕਈ ਤਾਂ ਜਿੱਥੇ ਰਹਿਣ ਲੱਗ ਪਏ, ਉਥੇ ਉਹਨਾਂ ਦੀ ਗਿਣਤੀ ਬੇਹਿਸਾਬ ਹੋ ਗਈ ਅਤੇ ਉਹ ਵਿਨਾਸ਼ਕਾਰੀ ਜੀਵ ਬਣ ਗਏ।

ਇਸ ਤਰ੍ਹਾਂ ਦੇ ਵਾਧੇ ਕਾਰਣ ਅਤੇ ਉਹਨਾਂ ਦੇ ਭੋਜਨ ਦੀ ਸਪਲਾਈ ਵਿਚ ਪਰਿਵਰਤਨ ਕਾਰਣ ਵੀ ਸੱਪਾਂ ਦੀਆਂ ਕਿਸਮਾਂ ਅਤੇ ਗਿਣਤੀ ਵਿਚ ਬਹੁਤ ਫ਼ਰਕ ਆਇਆ। ਕਈਆਂ ਹਾਲਤਾਂ ਵਿਚ ਇਸ ਦਾ ਲਾਭ ਇਹ ਹੋਇਆ ਕਿ ਸੱਪ ਬੜੀ ਵੱਡੀ ਗਿਣਤੀ ਵਿਚ ਵਿਨਾਸ਼ਕਾਰੀ ਜੀਵਾਂ ਦੀ ਰੋਕਥਾਮ ਕਰਨ ਲੱਗੇ ਅਤੇ ਇਸ ਤਰ੍ਹਾਂ ਉਹਨਾਂ ਖਾਧ-ਖ਼ੁਰਾਕ ਦੀ ਰੱਖਿਆ ਕੀਤੀ।

ਕੁਝ ਸੱਪ ਜ਼ਹਿਰੀਲੇ ਹੁੰਦੇ ਹਨ ਅਤੇ ਕੁਝ ਜ਼ਹਿਰ ਤੋਂ ਰਹਿਤ। ਸੱਪਾਂ ਨੂੰ ਵੀ ਡਰਾਉਣ ਵਾਲੇ ਸੱਪਾਂ ਦੀ ਸ੍ਰੇਣੀ ਵਿਚ ਰੱਖਿਆ ਜਾ ਸਕਦਾ ਹੈ। ਇਸ ਸੰਦਰਭ ਵਿਚ ਸਾਨੂੰ ਬਹੁਤ ਘੱਟ ਜਾਣਕਾਰੀ ਹੈ ਕਿ ਕਿਸ ਖੇਤਰ ਵਿਚ ਕਿਹੜੀ ਕਿਸਮ ਦੇ ਸੱਪ ਹੁੰਦੇ ਹਨ ਅਤੇ ਖੇਤੀਬਾੜੀ ਵਿਚ ਹੋਏ ਵਾਧੇ ਅਤੇ ਕੀੜੇਮਾਰ ਦਵਾਈਆਂ, ਰਸਾਇਣਕ ਖਾਦਾਂ ਦੀ ਵਰਤੋਂ ਨਾਲ ਸੱਪਾਂ ਦੀ ਗਿਣਤੀ ਵਿਚ ਅਸਲ ਵਿਚ ਕਿਹੜੀਆਂ ਤਬਦੀਲੀਆਂ ਵਾਪਰੀਆਂ ਹਨ।

ਇਸ ਤੋਂ ਇਲਾਵਾ ਅਸੀਂ ਇਸ ਗੱਲ ਦੀ ਵੀ ਘੱਟ ਹੀ ਜਾਣਕਾਰੀ ਰੱਖਦੇ ਹਾਂ ਕਿ ਪ੍ਰਕਿਰਤਕ ਥਾਵਾਂ ਦੇ ਪੂਰਨ ਵਿਕਾਸ ਕਾਰਣ ਕਿਹੜੇ ਸੱਪ ਖ਼ਤਮ ਹੋ ਗਏ ਹਨ ਅਤੇ ਫ਼ਸਲਾਂ ਅਤੇ ਵਿਨਾਸ਼ਕ ਜੀਵਾਂ ਵਿਚ ਸੰਤੁਲਨ ਬਣਾਈ ਰੱਖਣ ਵਿਚ ਉਹਨਾਂ ਦੀ ਕੀ ਭੂਮਿਕਾ ਸੀ। ਅਸੀਂ ਇਹ ਜਾਣਦੇ ਹਾਂ ਕਿ ਕੁਝ ਦੁਰਲੱਭ ਅਤੇ ਆਮ ਪਾਏ ਜਾਣ ਵਾਲੇ ਸੱਪ ਅਜਿਹੇ ਰਸਾਇਣਾਂ ਅਤੇ ਜ਼ਹਿਰਾਂ ਦਾ ਉਤਪਾਦਨ ਕਰਦੇ ਹਨ ਜੋ ਬਿਮਾਰੀਆਂ ਦੇ ਅਧਿਐਨ ਲਈ ਬੇਹੱਦ ਦਿਲਚਸਪ ਅਤੇ ਮੁੱਲਵਾਨ ਹੋ ਸਕਦੇ ਹਨ। ਇਸ ਤਰ੍ਹਾਂ ਉਹਨਾਂ ਦਾ ਆਰਥਿਕ ਅਤੇ ਵਿਗਿਆਨਕ ਲਾਭ ਵੀ ਹੈ।

ਇਹਨਾਂ ਸਾਰੀਆਂ ਗੱਲਾਂ ਨੂੰ ਧਿਆਨ ਵਿਚ ਰੱਖਦੇ ਹੋਏ ਸਾਨੂੰ ਆਸ ਹੈ ਕਿ ਭਾਰਤ ਦੇ

ਆਮ ਸੱਪਾਂ ਬਾਰੇ ਇਸ ਸਰਲ ਸਾਦੀ ਅਗਵਾਈ ਕਰਨ ਵਾਲੀ ਪੁਸਤਕ ਦਾ ਸੁਆਗਤ ਕੀਤਾ ਜਾਵੇਗਾ ਅਤੇ ਇਹ ਸੱਪਾਂ ਦੇ ਹੋਰ ਵਧੇਰੇ ਅਧਿਐਨ ਲਈ ਪ੍ਰੇਰਨਾ ਦਾ ਕੰਮ ਦੇਵੇਗੀ। ਜਿਉਂ ਜਿਉਂ ਅਸੀ ਹੋਰ ਵਧੇਰੇ ਕੰਮ ਕਰਨ ਵਾਲੇ ਖੇਤਾਂ ਅਤੇ ਮੈਦਾਨਾਂ ਵਿਚ ਪਸ਼ੂਆਂ-ਜਾਨਵਰਾਂ ਨੂੰ ਵੇਖਦੇ ਵਾਚਦੇ ਹਾਂ ਅਤੇ ਵਿਸ਼ੇਸ਼ ਜਾਤੀਆਂ ਦੇ ਵਤੀਰੇ ਬਾਰੇ ਸਿੱਖਦੇ ਹਾਂ, ਤਿਉਂ ਤਿਉਂ ਅਸੀਂ ਨਾ ਸਿਰਫ਼ ਮਾਨਵ ਦੇ ਸਮੁੱਚੇ ਗਿਆਨ-ਕੋਸ਼ ਵਿਚ ਹੀ ਵਾਧਾ ਕਰਦੇ ਹਾਂ, ਸਗੋਂ ਧਰਤੀ ਦੇ ਪ੍ਰਬੰਧ ਬਾਰੇ ਜਾਣਕਾਰ ਨਿਰਣਿਆਂ ਦਾ ਆਧਾਰ ਵੀ ਤਿਆਰ ਕਰਦੇ ਹਾਂ ਜੋ ਆਖ਼ਰਕਾਰ ਸਾਡੇ ਅਸਤਿਤਵ ਦਾ ਆਧਾਰ ਬਣਦੇ ਹਨ।

ਮਿਸ਼ੀਗਨ ਯੂਨੀਵਰਸਿਟੀ
ਐਨ ਆਰਬੋਰ

**– ਕਾਰਲ ਗਾਨਸ**

# ਭੂਮਿਕਾ

ਦੁਨੀਆ ਵਿਚ ਸੱਪਾਂ ਦੀਆਂ ਦੋ ਹਜ਼ਾਰ ਤੋਂ ਵੀ ਵੱਧ ਜਾਤੀਆਂ ਹਨ ਜਿਹਨਾਂ ਵਿਚੋਂ 100 ਮਿਲੀਮੀਟਰ ਲੰਮੇ ਸੱਪਾਂ ਤੋਂ ਲੈ ਕੇ ਛੇ ਮੀਟਰ ਤਕ ਲੰਮੇ ਅਜਗਰ ਵਰਗੇ ਸੱਪਾਂ ਦੀਆਂ ਦੋ ਸੌ ਤੋਂ ਵੱਧ ਜਾਤੀਆਂ ਭਾਰਤ ਵਿਚ ਮਿਲਦੀਆਂ ਹਨ। ਇਹ ਸੱਪ ਵੱਖ-ਵੱਖ ਪ੍ਰਕਾਰ ਦੀਆਂ ਥਾਵਾਂ ਤੇ ਹੁੰਦੇ ਹਨ। ਮਿਸਾਲ ਦੇ ਤੌਰ 'ਤੇ ਇਹ ਸਮੁੰਦਰਾਂ ਤੋਂ ਲੈ ਕੇ ਤਪਦੇ ਰੇਗਿਸਤਾਨਾਂ, ਦਲਦਲਾਂ, ਝੀਲਾਂ ਅਤੇ ਵਾਹੀ ਵਾਲੀਆਂ ਜ਼ਮੀਨਾਂ ਤਕ ਅਤੇ ਪਰਬਤ ਦੀਆਂ ਉੱਚੀਆਂ ਚੋਟੀਆਂ ਉੱਤੇ 5000 ਮੀਟਰ ਦੀ ਉਚਾਈ ਉੱਪਰ ਗਲੈਸ਼ੀਅਰਾਂ ਦੇ ਦਾਮਨ ਵਿਚ ਵੀ ਰਹਿੰਦੇ ਹਨ।

ਇਸ ਪੁਸਤਕ ਵਿਚ ਭਾਰਤ ਦੇ ਸਾਰੇ ਸੱਪਾਂ ਦਾ ਜ਼ਿਕਰ ਨਹੀਂ ਹੈ। ਇਸ ਵਿਚ ਸੱਪਾਂ ਦੀਆਂ 30 ਪ੍ਰਤੀਨਿਧ ਕਿਸਮਾਂ ਬਾਰੇ ਹੀ ਜਾਣਕਾਰੀ ਦਿੱਤੀ ਗਈ ਹੈ। ਇਹਨਾਂ ਵਿੱਚੋਂ ਜ਼ਿਆਦਾਤਰ ਕਿਸਮਾਂ ਦੇ ਸੱਪਾਂ ਨਾਲ ਆਮ ਭਾਰਤੀ ਲੋਕਾਂ ਦਾ (ਅੰਡੇਮਾਨ ਅਤੇ ਨਿਕੋਬਾਰ ਟਾਪੂਆਂ ਸਮੇਤ), ਕਿਤੇ ਨਾ ਕਿਤੇ ਸਾਹਮਣਾ ਹੋ ਹੀ ਜਾਂਦਾ ਹੋਵੇਗਾ। ਨਾਲ ਹੀ ਕਿਸੇ ਇਕ ਜਾਂ ਦੂਜੇ ਖੇਤਰ ਵਿਚ ਕੁਝ ਵਿਸ਼ੇਸ਼ ਅਹਿਮੀਅਤ ਵਾਲੀਆਂ ਜਾਤੀਆਂ ਦਾ ਜ਼ਿਕਰ ਵੀ ਕੀਤਾ ਗਿਆ ਹੈ।

ਇਸ ਪੁਸਤਕ ਵਿਚ ਸੱਪਾਂ ਦੀਆਂ ਜਿਹਨਾਂ ਜਾਤੀਆਂ ਦਾ ਜ਼ਿਕਰ ਕੀਤਾ ਗਿਆ ਹੈ ਉਹਨਾਂ ਵਿੱਚੋਂ ਕਈ ਤਾਂ ਗੁਆਂਢੀ ਦੇਸ਼ਾਂ ਵਿਚ ਵੀ ਮਿਲਦੀਆਂ ਹਨ ਪਰ ਪੁਸਤਕ ਵਿਚ ਵੇਰਵਾ ਅਤੇ ਵਰਣਨ ਕੇਵਲ ਭਾਰਤ ਦੇ ਸੰਬੰਧ ਵਿਚ ਦਿੱਤਾ ਗਿਆ ਹੈ। ਭਾਰਤੀ ਪ੍ਰਾਇਦੀਪ ਦੀਆਂ ਜਾਤੀਆਂ ਉਪਰ ਜ਼ੋਰ ਦਿੱਤਾ ਗਿਆ ਹੈ ਪਰ ਹਿਮਾਲਾ ਅਤੇ ਉੱਤਰ-ਪੂਰਬ (ਆਸਾਮ) ਵਿਚ ਮਿਲਣ ਵਾਲੇ ਸੱਪਾਂ ਵਲ ਘੱਟ ਧਿਆਨ ਦਿੱਤਾ ਗਿਆ ਹੈ।

ਆਸ ਕੀਤੀ ਜਾਂਦੀ ਹੈ ਕਿ ਇਹ ਪੁਸਤਕ ਸੱਪਾਂ ਦੇ ਚਿੱਤਰਾਂ, ਉਹਨਾਂ ਦੀ ਵਿਆਖਿਆ, ਉਹਨਾਂ ਦੇ ਸੁਭਾਅ ਅਤੇ ਵਾਤਾਵਰਣ ਵਿਗਿਆਨ ਬਾਰੇ ਵੇਰਵੇ ਦੁਆਰਾ, ਭਾਰਤੀ ਸੱਪਾਂ ਦੀ ਪਛਾਣ ਕਰਾ ਸਕਣ ਦੀ ਜ਼ਰੂਰਤ ਪੂਰੀ ਕਰੇਗੀ। ਮਹੱਤਵਸ਼ੀਲ ਸੱਪਾਂ ਦੀ ਆਰਥਿਕ ਪੱਖੋਂ ਵੀ ਬੜੀ ਅਹਿਮੀਅਤ ਹੈ ਕਿਉਂਕਿ ਉਹ ਫ਼ਸਲਾਂ ਨੂੰ ਤਬਾਹ ਕਰਨ ਵਾਲੇ ਜੀਵਾਂ (ਚੂਹੇ, ਛਛੂੰਦਰਾਂ ਆਦਿ) ਦਾ ਖ਼ਾਤਮਾ ਕਰਦੇ ਹਨ।

ਬਦਕਿਸਮਤੀ ਨੂੰ ਚਿਕਿਤਸਿਕ ਦ੍ਰਿਸ਼ਟੀ ਤੋਂ ਆਪਣੇ ਜ਼ਹਿਰ ਦੇ ਕਾਰਣ ਕੁਝ ਬੇਹੱਦ ਉਪਯੋਗੀ ਸੱਪ ਵੀ ਚਿੰਤਾ ਦਾ ਵਿਸ਼ਾ ਬਣੇ ਹੋਏ ਹਨ। ਜੇ ਇਸ ਪਹਿਲ ਨੂੰ ਨਜ਼ਰਅੰਦਾਜ਼ ਕੀਤਾ ਜਾਵੇ ਤਾਂ ਸੱਪ ਬੜਾ ਵਚਿੱਤਰ ਅਤੇ ਆਕਰਸ਼ਕ ਜੀਵ ਹੈ, ਜਿਵੇਂ ਕਿ ਉਹਨਾਂ ਬਾਰੇ ਅੰਧਵਿਸ਼ਵਾਸ, ਧਾਰਮਿਕ ਜੀਵਨ ਨਾਲ ਜੁੜੇ ਕਿੱਸੇ ਕਹਾਣੀਆਂ ਦੇ ਵਰਣਨ ਤੋਂ ਪਤਾ ਲਗਦਾ ਹੈ। ਬਹੁਤ ਸਾਰੇ ਲੋਕ ਇਹ ਗੱਲ ਮੰਨਦੇ ਵੀ ਹਨ ਕਿ ਉਹ ਬਿਨਾਂ ਕਿਸੇ ਕਾਰਣ ਹੀ ਸੱਪਾਂ ਤੋਂ ਭੈਅ ਖਾਂਦੇ ਹਨ। ਆਸ ਕੀਤੀ ਜਾਂਦੀ ਹੈ ਕਿ ਇਹ ਨਿੱਕੀ ਜਿਹੀ ਪੁਸਤਕ ਇਹਨਾਂ ਰੀਂਗਣ ਵਾਲੇ ਜੀਵਾਂ ਪ੍ਰਤੀ ਆਮ ਆਦਮੀ ਵਿਚ ਦਿਲਚਸਪੀ ਪੈਦਾ ਕਰੇਗੀ।

ਇਸ ਪੁਸਤਕ ਦੀ ਤਿਆਰੀ ਵਿਚ ਮੈਨੂੰ ਕਈਆਂ ਵਿਅਕਤੀਆਂ ਤੋਂ ਸਹਾਇਤਾ ਮਿਲੀ ਹੈ। ਮੈਂ ਉਹਨਾਂ ਸਭਨਾ ਦਾ ਧੰਨਵਾਦੀ ਹਾਂ। ਪਿਛਲੇ ਅੱਠ ਵਰ੍ਹਿਆਂ ਦੌਰਾਨ ਸੱਪਾਂ ਦੇ ਸੰਗ੍ਰਹਿਣ ਅਤੇ ਅਧਿਐਨ ਦਾ ਵਧੇਰੇ ਕਾਰਜ ਕਬੀਲੇ ਦੇ ਸਾਡੇ ਸਹਿਯੋਗੀਆਂ ਨੇ ਕੀਤਾ ਹੈ। ਜਿਹਨਾਂ ਦਾ ਸੱਪਾਂ ਦੇ ਪ੍ਰਕਿਰਤਕ ਇਤਿਹਾਸ ਬਾਰੇ ਗਿਆਨ ਸਚਮੁੱਚ ਹੀ ਹੈਰਾਨੀਜਨਕ ਹੈ। ਸਾਡੇ ਸੱਪਾਂ ਦੀ ਦੇਖ-ਭਾਲ ਅਤੇ ਉਹਨਾਂ ਬਾਰੇ ਅਧਿਐਨ ਸੰਬੰਧੀ ਤੱਥ ਇਕੱਤਰ ਕਰਨ ਵਿਚ 'ਸਨੇਕ ਪਾਰਕ' ਦੇ ਬਹੁਤ ਸਾਰੇ ਕਰਮਚਾਰੀਆਂ ਦਾ ਵਿਸ਼ੇਸ਼ ਯੋਗਦਾਨ ਹੈ। ਜਿਹਨਾਂ ਵਿਚੋਂ ਸੋਲੋਮਨ ਪੁਸ਼ਪ ਰਾਜ ਅਤੇ ਐਮ. ਮਨੀ ਦੇ ਨਾਂ ਖ਼ਾਸ ਤੌਰ ਤੇ ਜ਼ਿਕਰਯੋਗ ਹਨ। ਸਾਡੇ ਮਾਨਯੋਗ ਏ. ਐਨ ਜਗਨਨਾਥ ਰਾਉ, 1969 ਵਿਚ ਮਦਰਾਸ ਸਨੇਕ ਪਾਰਕ ਦੇ ਸਥਾਪਿਤ ਹੋਣ ਤੋਂ ਲੈ ਕੇ ਹੀ ਸਾਡੀ ਸਹਾਇਤਾ ਕਰਦੇ ਆਏ ਹਨ। ਮੈਂ ਆਪਣੇ ਪਰਿਵਾਰ ਤੇ ਮਾਤਾ ਜੀ ਦਾ ਖ਼ਾਸ ਤੌਰ ਤੇ ਧੰਨਵਾਦੀ ਹਾਂ ਜਿਹਨਾਂ ਨੇ ਮੇਰੀ ਰੀਂਗਣ ਵਾਲੇ ਜੀਵਾਂ ਵਿਚ ਦਿਲਚਸਪੀ ਨੂੰ ਉਤਸਾਹਿਤ ਕੀਤਾ। ਇਹਨਾਂ ਤੋਂ ਬਿਨਾਂ ਈਰੂਲਾ ਕਬੀਲੇ ਨਾਲ ਮੇਰੀ ਵਾਕਫੀ ਕਰਾਉਣ ਵਾਲੇ ਹੈਰੀ ਮਿੱਲਰ, ਸੱਪਾਂ ਦੇ ਸੁਭਾਅ ਬਾਰੇ ਜਾਣਕਾਰੀ ਦੇਣ ਲਈ ਡਾ. ਸਰਮਨ, ਏ. ਮਿਟਨ ਅਤੇ ਸੱਪ ਦੇ ਡੰਗ ਵਾਲੇ ਕਾਂਡ ਨੂੰ ਪੜ੍ਹਨ ਅਤੇ ਉਸ ਉੱਤੇ ਟਿੱਪਣੀ ਕਰਨ ਲਈ ਡਾਕਟਰ ਐਚ. ਏਲੀਟਰ ਰੀਡ ਦਾ ਵੀ ਹਾਰਦਿਕ ਧੰਨਵਾਦੀ ਹਾਂ। ਏਥੇ ਮੈਂ ਮਦਰਾਸ ਦੇ ਮੌਸਮ ਵਿਗਿਆਨ ਵਿਭਾਗ ਦਾ ਵੀ ਧੰਨਵਾਦ ਕਰਨਾ ਚਾਹਾਂਗਾ ਜਿਹਨਾਂ ਨੇ ਮੈਨੂੰ ਵਰਖਾ ਬਾਰੇ ਅੰਕੜੇ ਮੁਹੱਈਆ ਕੀਤੇ।

ਪੁਸਤਕ ਦੇ ਖਰੜੇ ਦੇ ਵਿਵੇਚਨਾਤਮਕ ਮੁਲਾਂਕਣ ਅਤੇ ਸੱਪਾਂ ਦੀ ਚਾਲ-ਢਾਲ ਦੇ ਤਹਿਤ ਉਹਨਾਂ ਦੇ ਵਿਵਰਣ ਲਈ ਮੈਂ ਪ੍ਰੋਫ਼ੈਸਰ ਕਾਰਲ ਗੈਨਸ ਦਾ ਰਿਣੀ ਹਾਂ। ਮੈਂ ਬੰਬਈ ਦੀ ਨੈਚੁਰਲ ਹਿਸਟਰੀ ਸੋਸਾਇਟੀ ਦੇ ਅਧਿਅਕਸ਼ ਸ੍ਰੀ ਜੇ. ਸੀ. ਡੈਨੀਅਲ ਦਾ ਵੀ ਧੰਨਵਾਦੀ ਹਾਂ ਜਿਹਨਾਂ ਨੇ ਕਈ ਬੜੇ ਕੀਮਤੀ ਸੁਝਾਅ ਦੇ ਕੇ ਮੇਰੀ ਅਗਵਾਈ ਕੀਤੀ। ਸ਼ੈਲਡਨ ਕੈਂਪਬੈਲ ਦਾ ਅਤੇ ਸਵਰਗਵਾਸੀ ਚਾਰਲਿਸ. ਈ. ਸ਼ਾਅ ਦਾ ਮੈਂ ਖ਼ਾਸ ਤੌਰ ਤੇ ਸ਼ੁਕਰਗੁਜ਼ਾਰ ਹਾਂ ਜਿਹਨਾਂ ਨੇ ਮੈਨੂੰ ਆਪਣੀ ਪੁਸਤਕ 'ਸਨੇਕਸ ਔਫ ਅਮੈਰੇਕਿਨ ਵਸੱਟ' ਵਿੱਚੋਂ ਸੱਪਾਂ ਦੇ ਰੇਖਾ ਚਿੱਤਰ ਵਰਣਨ ਕਰਨ ਦੀ ਆਗਿਆ ਦਿੱਤੀ। ਮੈਂ ਹਾਰਦਿਕ ਧੰਨਵਾਦੀ ਹਾਂ, ਡਾ. ਯੋਸ਼ੀਓ ਸਵਾਈ ਦਾ ਅਤੇ ਡਾ. ਐਮ. ਹੋਮਾ ਦਾ ਜਿਹਨਾਂ ਨੇ ਮੈਨੂੰ ਸੱਪਾਂ ਦੇ ਡੰਗਾਂ ਬਾਰੇ ਅੰਕੜੇ ਉਪਲਬਧ ਕਰਵਾਏ।

ਅੰਤ ਵਿਚ ਮੈਂ ਧੰਨਵਾਦੀ ਹਾਂ ਆਪਣੀ ਜੀਵਨ ਸਾਥਣ 'ਜ਼ਾਹਿਦਾ' ਦਾ ਜਿਸ ਨੇ ਪੁਸਤਕ ਦੇ ਕਈ ਹਿੱਸੇ ਸੰਪਾਦਿਤ ਕਰਨ ਅਤੇ ਖਰੜੇ ਨੂੰ ਕਈ ਵਾਰ ਟਾਈਪ ਕਰਨ ਦਾ ਕੰਮ ਬੜੀ ਮਿਹਨਤ ਨਾਲ ਨੇਪਰੇ ਚਾੜ੍ਹਿਆ।

ਮਦਰਾਸ ਸਨੇਕ ਪਾਰਕ ਟਰੱਸਟ
ਜਨਵਰੀ, 1978

**- ਰੋਮੂਲਸ ਵਿਹਟੇਕਰ**



ਆਮ ਅੰਨ੍ਹਾਂ ਸੱਪ

# 1. ਆਮ ਅੰਨ੍ਹਾ ਸੱਪ (ਕੌਮਨ ਵਰਮ ਸਨੇਕ)

*ਟਾਇਫ਼ਲੀਨਾ ਬ੍ਰਾਮਿਨਾ (Typhlina bramina)*

**ਵਿਸ਼ੇਸ਼ ਮੁਹਾਂਦਰਾ** : ਛੋਟਾ, ਕਿਰਮ ਵਰਗਾ, ਕੂਲਾ, ਚਮਕਦਾਰ ਚਾਨਿਆਂ ਵਾਲਾ, ਮੋਟੀ ਪੂਛ ਤੇ ਮੋਟਾ ਸਿਰ, ਨਮੂਨਾ ਰਹਿਤ।

**ਔਸਤ ਲੰਬਾਈ** : 12.5 ਸੈਂਟੀਮੀਟਰ; ਜਨਮ ਸਮੇਂ 3.5 ਸੈਂਟੀਮੀਟਰ, ਵੱਧ ਤੋਂ ਵੱਧ 17 ਸੈਂਟੀਮੀਟਰ (ਨੋਕੀਲੇ ਨੱਕ ਵਾਲਾ; 60 ਸੈਂਟੀਮੀਟਰ)।

**ਰੰਗ ਰੂਪ** : ਆਮ ਅੰਨ੍ਹੇ ਸੱਪ ਲਾਲ ਜਿਹੇ ਭੂਰੇ ਅਤੇ ਕਾਲੇ ਹੁੰਦੇ ਹਨ। ਇਹਨਾਂ ਦੇ ਇੱਕ ਦੂਜੇ ਉੱਤੇ ਚੜ੍ਹੇ ਨਰਮ ਚਾਨਿਆਂ ਦੀ ਅਸੁਖਾਵੀਂ ਜਿਹੀ ਲਿਸ਼ਕ ਝਿਲਮਿਲਾਉਂਦੀ ਹੈ। ਓਪਰੀ ਨਜ਼ਰੇ ਇਹ ਗੰਡੋਏ ਪ੍ਰਤੀਤ ਹੁੰਦੇ ਹਨ। ਪੂਛ ਸਿਰ ਵਾਂਗ ਮੋਟੀ ਹੁੰਦੀ ਹੈ ਪਰ ਉਸ 'ਤੇ ਛੋਟੀ ਜਿਹੀ ਹੱਡੀ ਹੁੰਦੀ ਹੈ। ਅੱਖਾਂ ਮੁਸ਼ਕਿਲ ਨਾਲ ਦੇਖੇ ਜਾਣ ਵਾਲੇ ਦੋ ਧੱਬਿਆਂ ਵਰਗੀਆਂ ਹੁੰਦੀਆਂ ਹਨ ਜਿਹੜੀਆਂ ਚਾਨਿਆਂ ਨਾਲ ਢੱਕੀਆਂ ਰਹਿੰਦੀਆਂ ਹਨ।

ਇਹਨਾਂ ਦਾ ਥੱਲਵਾਂ ਭਾਗ ਆਮ ਤੌਰ ਤੇ ਹਲਕਾ ਹੁੰਦਾ ਹੈ। ਇਹਨਾਂ ਨੂੰ ਸੱਪਾਂ ਦੀ ਬਰਾਦਰੀ ਦਾ ਸਿੱਧ ਕਰਨ ਲਈ ਇਹਨਾਂ ਦੇ ਚਾਨੇ ਅਤੇ ਜੀਭ ਵੱਡਦਰਸ਼ੀ ਸ਼ੀਸ਼ੇ ਨਾਲ ਵੇਖਣ ਦੀ ਲੋੜ ਹੁੰਦੀ ਹੈ।

ਇਹ ਜਾਤੀ 14 ਜਾਤੀਆਂ ਦੇ ਵਰਗ ਸੱਪਾਂ ਵਿੱਚੋਂ ਸਭ ਤੋਂ ਵੱਧ ਪਾਈ ਜਾਂਦੀ ਹੈ। ਇਹ ਭਾਰਤੀ ਸੱਪਾਂ ਵਿਚੋਂ ਸਭ ਤੋਂ ਛੋਟੇ ਹਨ ਅਤੇ ਇਹਨਾਂ ਬਾਰੇ ਬਹੁਤ ਘੱਟ ਜਾਣਕਾਰੀ ਪ੍ਰਾਪਤ ਹੈ। ਕੁਝ ਲੋਕ ਇਹਨਾਂ ਨੂੰ ਪ੍ਰਾਰੰਭਿਕ ਜਾਂ ਅਵਿਕਸਤ ਸੱਪ ਕਹਿੰਦੇ ਹਨ। ਪ੍ਰੰਤੂ ਇਹ ਸੱਪ ਜ਼ਮੀਨ ਲਈ ਸਭ ਤੋਂ ਵੱਧ ਵਸ਼ਿਸ਼ਟ ਹਨ ਅਤੇ ਇਹਨਾਂ ਦਾ ਸੰਵੇਦਨਾਤਮਕ ਵਤੀਰਾ ਅਤੇ ਚਾਲ-ਵਿਧੀ ਵਿਗਿਆਨੀਆਂ ਲਈ ਬਹੁਤ ਦਿਲਚਸਪੀ ਵਾਲੀ ਹੈ। ਹੁਣ ਤੱਕ ਅੰਨ੍ਹੇ ਸੱਪਾਂ ਦਾ ਵਿਗਿਆਨਕ ਨਾਂ ਟਾਇਫਲੀਨਾ ਬ੍ਰਾਮਿਨਾ ਸੀ। ਪਰ ਹੁਣ ਇਹ ਸਿੱਧ ਹੋ ਚੁੱਕਾ ਹੈ ਇਸ ਕੁਲ ਦੇ ਕਈ ਉਪ-ਵਰਗ ਵੀ ਹਨ।

**ਵੰਡ ਖੰਡ** : ਇਹ ਸੱਪ ਅੰਡੇਮਾਨ ਟਾਪੂਆਂ ਸਮੇਤ ਸਾਰੇ ਭਾਰਤ ਵਿਚ ਮਿਲਦੇ ਹਨ। ਲਕਸ਼ਦੀਪ ਵਿਚ ਪਾਏ ਜਾਣ ਵਾਲੇ ਸਿਰਫ਼ ਇਸ ਸੱਪ ਦੀ ਹੀ ਜਾਣਕਾਰੀ ਹੈ। ਇਹ ਸੱਪ ਸਮੁੰਦਰ ਤਲ ਤੋਂ 1000 ਮੀਟਰ ਦੀ ਉਚਾਈ ਤੱਕ ਭਾਰਤ ਦੇ ਪਹਾੜੀ ਖੇਤਰਾਂ ਵਿਚ ਵੀ ਮਿਲਦਾ ਹੈ।

**ਨਿਵਾਸ ਸਥਾਨ** : ਅੰਨ੍ਹੇ ਸੱਪ ਧਰਤੀ ਹੇਠਾਂ ਸਿਉਂਕ ਜਾਂ ਕੀੜੀਆਂ ਦੀਆਂ ਵਰਮੀਆਂ ਵਿਚ ਰਹਿੰਦੇ ਹਨ। ਇਹ ਲੱਕੜੀਆਂ ਦੇ ਢੇਰਾਂ, ਸਿੱਲ੍ਹੇ ਪੱਤਿਆਂ ਅਤੇ ਨਮੀ ਵਾਲੇ ਜੰਗਲਾਂ ਤੇ ਖੁਸ਼ਕ ਵਣਾਂ ਵਿਚ ਇਥੋਂ ਤੱਕ ਕਿ ਸ਼ਹਿਰਾਂ ਦੇ ਬਾਗ਼ਾਂ ਵਿਚ ਵੀ ਪਾਏ ਜਾਂਦੇ ਹਨ।

**ਆਦਤਾਂ** : ਇਸ ਜਾਤੀ ਦੇ ਸੱਪ ਪਾਰਥੈਨੋਜੈਟਿਕ ਹਨ (ਭਾਵ ਸਭ ਇਸਤ੍ਰੀ ਲਿੰਗ)। ਇਹਨਾਂ

ਦੇ ਬਹੁਤ ਜਿਆਦਾ ਦੁਸ਼ਮਣ ਹਨ ਇਸ ਕਰਕੇ ਇਹ ਕੇਵਲ ਰਾਤ ਨੂੰ ਧਰਤੀ ਦੇ ਤਲ 'ਤੇ ਆਉਂਦੇ ਹਨ। ਜਦੋਂ ਇਹਨਾਂ ਨੂੰ ਕਾਬੂ ਕੀਤਾ ਜਾਵੇ ਤਾਂ ਇਹ ਨਾਖੁਸ਼ਗਵਾਰ ਬਦਬੂ ਛੱਡਦੇ ਹਨ ਅਤੇ ਨਾਲ ਹੀ ਆਪਣੀ ਪੂਛ ਦੀ ਨੋਕ ਨਾਲ ਡੰਗ ਮਾਰਨ ਦੀ ਕਿਰਿਆ ਵਰਗੀ ਭੂਮਿਕਾ ਵਿਖਾਉਂਦੇ ਹਨ। ਇਹਨਾਂ ਦੀ ਬਦਬੂ ਦੂਜੇ ਅੰਨ੍ਹੇ ਸੱਪਾਂ ਨੂੰ ਉਹਨਾਂ ਦੀ ਹੋਂਦ ਬਾਰੇ ਸੁਚੇਤ ਕਰ ਦਿੰਦੀ ਹੈ ਅਤੇ ਇਹ ਦੁਰਗੰਧ ਸ਼ਿਕਾਰਖੋਰ ਜਾਨਵਰਾਂ ਨੂੰ ਆਪਣੇ ਤੋਂ ਦੂਰ ਰੱਖਣ ਵਿਚ ਸਹਾਇਤਾ ਦਿੰਦੀ ਹੈ।

**ਬੱਚੇ** : ਇਸ ਜਾਤੀ ਦੀ ਸੱਪਣੀ ਪੰਜ ਤੋਂ ਅੱਠ ਤੱਕ ਉਪਜਾਊ ਆਂਡੇ ਦਿੰਦੀ ਹੈ ਪਰ ਭਾਰਤ ਵਿਚ ਇਹਨਾਂ ਦੇ ਆਂਡੇ ਦੇਣ ਦੇ ਸਮੇਂ ਦਾ ਪਤਾ ਨਹੀਂ ਲੱਗ ਸਕਿਆ।

**ਖ਼ੁਰਾਕ** : ਆਮ ਤੌਰ ਤੇ ਕਿਰਮ, ਨਰਮ ਲਾਰਵਾ, ਕੀੜੀਆਂ 'ਤੇ ਸਿਉਂਕ ਦੇ ਆਂਡੇ ਇਸ ਦੀ ਖ਼ੁਰਾਕ ਹੈ। ਮਦਰਾਸ ਵਿਖੇ ਸੱਪਾਂ ਦੇ ਪਾਰਕ ਵਿਚ ਰੱਖੇ ਗਏ ਇਹਨਾਂ ਸੱਪਾਂ ਦੀ ਖ਼ੁਰਾਕ ਰੀਡੋਏ ਹੀ ਹਨ।

**ਮਹੱਤਵ** : ਇਸ ਜਾਤੀ ਦੇ ਸੱਪਾਂ ਦੀ ਵਿਆਪਕਤਾ ਤੋਂ ਉੱਥੋਂ ਦੀ ਧਰਤੀ ਦੀ ਨਮੀਂ ਅਤੇ ਤਾਪਮਾਨ ਦਾ ਪਤਾ ਵੀ ਲੱਗਦਾ ਹੈ। ਕਿਉਂਕਿ ਭਾਰਤ ਵਿਚ ਜੰਗਲਾਂ ਦਾ ਜਬਰਦਸਤ ਉਜਾੜਾ ਹੋਣ ਲੱਗਾ ਹੈ। ਇਸ ਲਈ ਸੰਭਵ ਹੈ ਕਿ ਇਹਨਾਂ ਸੱਪਾਂ ਦੀਆਂ ਕੁਝ ਜੰਗਲੀ ਕਿਸਮਾਂ ਲੁਪਤ ਹੋ ਜਾਣਗੀਆਂ!

**ਟਿੱਪਣੀ** : ਆਮ ਅੰਨ੍ਹੇ ਸੱਪ ਸ਼ਾਇਦ ਦੁਨੀਆ ਵਿਚ ਸਭ ਤੋਂ ਵੱਧ ਪਾਏ ਜਾਣ ਵਾਲੇ ਸੱਪ ਹਨ। ਇਹ ਫੁੱਲਾਂ ਦੇ ਗਮਲਿਆਂ ਦੁਆਰਾ ਸਾਰੀ ਦੁਨੀਆ ਵਿਚ ਫੈਲ ਗਏ ਹਨ। ਇਥੋਂ ਤੱਕ ਕਿ ਇਹਨਾਂ ਦੇ ਟਿਕਾਣੇ ਨਿਊਜ਼ੀਲੈਂਡ, ਹਵਾਈ ਅਤੇ ਲਕਸ਼ਦੀਪ ਵਰਗੇ ਸੱਪਾਂ ਤੋਂ ਰਹਿਤ ਟਾਪੂਆਂ 'ਤੇ ਵੀ ਬਣ ਗਏ ਹਨ।

*ਨੁਕਸਾਨ ਰਹਿਤ*

## 2. ਪੈਰਟੱਟ ਢਾਲ ਪੂਛਾ ਸੱਪ

*ਪਲੈਕਟਰੂਰਸ ਪੈਰੋਟੈਟੀ (Plectrurus perroteti)*

**ਵਿਸ਼ੇਸ਼ ਮੁਹਾਂਦਰਾ** : ਛੋਟਾ, ਮੋਟੀ ਪੂਛ ਤੇ ਨੋਕਦਾਰ ਸਿਰ, ਕੋਮਲ ਚਮਕੀਲੇ ਚਾਨੇ, ਆਮ ਤੌਰ ਤੇ ਹੇਠੋਂ ਚਮਕਦਾਰ ਚਿੰਨ੍ਹਾਂ ਵਾਲਾ।

**ਔਸਤ ਲੰਬਾਈ** : 44 ਸੈਂਟੀਮੀਟਰ ਤਕ, ਮੋਟਾਈ 11 ਮਿਲੀਮੀਟਰ ਤਕ।

**ਰੰਗ ਰੂਪ** : ਪੈਰਟੱਟ ਢਾਲ ਪੂਛਾ ਸੱਪ ਭੂਰੇ ਰੰਗ ਦਾ ਹੁੰਦਾ ਹੈ। ਹਰ ਇਕ ਚਾਨਾ ਲਾਲ ਕੌਡੀਆਂ ਵਾਲਾ ਹੁੰਦਾ ਹੈ ਜਾਂ ਉਸ ਦਾ ਕੇਂਦਰ ਪੀਲਾ ਹੁੰਦਾ ਹੈ। ਪੂਛ ਦਾ ਹੇਠਲਾ ਭਾਗ ਸੰਤਰੀ ਰੰਗ ਦਾ ਉਪਰ ਸਪੋਲੀਏ ਦੀ ਪੂਛ ਦੇ ਸਿਰੇ ਤੇ ਪੀਲੀ ਧਾਰੀ ਹੁੰਦੀ ਹੈ। ਇਸ ਨਸਲ ਦੇ ਸਭ ਸੱਪ ਸ਼ਕਤੀਸ਼ਾਲੀ, ਨਿੱਕੀਆਂ ਅੱਖਾਂ ਅਤੇ ਨੋਕੀਲੇ ਸਿਰਾਂ ਵਾਲੇ ਹੁੰਦੇ ਹਨ। ਪੂਛ ਛੋਟੀ, ਮੋਟੀ ਅਤੇ ਸਿਰ ਤੋਂ ਦੁਸਾਂਘੀ ਹੁੰਦੀ ਹੈ। ਸੂਰਜ ਦੀ ਧੁੱਪ ਵਿਚ ਇਹਨਾਂ ਦੀ ਚਮਕ ਦਮਕ ਵੇਖਣ ਵਾਲੀ ਹੁੰਦੀ ਹੈ। ਇਹਨਾਂ ਦੇ ਚਾਨਿਆਂ ਦੀ ਵਿਸ਼ੇਸ਼ਤਾ ਇਹ ਹੈ ਕਿ ਧੂੜ ਇਹਨਾਂ 'ਤੇ



ਪੈਰਟੱਟ ਢਾਲ ਪੂਛਾ ਸੱਪ

ਨਹੀਂ ਜੰਮਦੀ। ਢਾਲ ਪੂਛੇ ਸੱਪ ਨੂੰ ਅਕਸਰ ਗੰਡੋਏ ਸਮਝ ਲਿਆ ਜਾਂਦਾ ਹੈ। ਪਰੰਤੂ ਗੰਡੋਏ ਦੇ ਉਲਟ ਦੀਆਂ ਸਭ ਜਾਤੀਆਂ ਦੇ ਹੇਠਲੇ ਭਾਗ ਤੇ ਚਮਕੀਲੇ ਚਿੰਨ੍ਹ ਹੁੰਦੇ ਹਨ। ਢਾਲ ਪੂਛੇ ਸੱਪ ਭਾਰਤ ਦੀਆਂ ਦੱਖਣੀ ਪਹਾੜੀਆਂ, ਮੱਧ ਭਾਰਤ, ਅਤੇ ਸ੍ਰੀਲੰਕਾ ਦੀਆਂ 43 ਕਿਸਮਾਂ ਵਿਚੋਂ ਇਕ ਹਨ।

**ਵੰਡ ਖੰਡ** : ਇਹ ਜਾਤੀ ਪੱਛਮੀ ਘਾਟਾਂ ਦੱਖਣੀ ਗੋਆ ਦੇ ਦੱਖਣ ਵਿਚ ਹੁੰਦਾ ਹੈ। ਐਸ. ਏ. ਸਮਿਥ ਅਨੁਸਾਰ ਨੀਲਗਿਰੀ ਅਤੇ ਅੱਨਾਮਲਾਈ ਵਿਚ ਇਹ ਜਾਤੀ ਆਮ ਪਾਈ ਜਾਂਦੀ ਹੈ। ਦੂਜੀਆਂ ਜਾਤੀਆਂ ਦੇ ਢਾਲ ਪੂਛੇ ਸੱਪ ਸਾਰੇ ਪੱਛਮੀ ਘਾਟਾਂ ਵਿਚ ਇਕ ਸਿਰੇ ਤੋਂ ਦੂਜੇ ਸਿਰੇ ਤੱਕ ਖਾਸ ਉਂਚਾਈ 'ਤੇ ਪਾਏ ਜਾਂਦੇ ਹਨ। ਪਰ ਇਹਨਾਂ ਦੇ ਵੰਡ ਖੰਡ ਨੂੰ ਮੁੜ ਵਿਚਾਰਨ ਦੀ ਲੋੜ ਹੈ।

**ਨਿਵਾਸ ਸਥਾਨ** : ਇਸ ਜਾਤੀ ਦੇ ਸੱਪ ਵਣਵਾਸੀ ਹਨ। ਇਹ ਆਮ ਤੌਰ ਤੇ ਗਲੇ ਸੜੇ ਪੱਤਿਆਂ, ਚੱਟਾਨਾਂ, ਲੱਕੜਾਂ ਦੇ ਢੇਰਾਂ, ਸੁੱਕੇ ਰੁੱਖਾਂ ਦੀਆਂ ਜੜ੍ਹਾਂ ਆਦਿ ਵਿਚ 10 ਤੋਂ 30 ਸੈਂਟੀਮੀਟਰ ਤੱਕ ਧਰਤੀ ਥੱਲੇ ਸੁਰੰਗਨੁਮਾ ਖੁੱਡਾਂ ਵਿਚ ਰਹਿੰਦੇ ਹਨ। ਸਾਲ ਦੇ ਖ਼ੁਸ਼ਕ ਸਮਿਆਂ ਵਿਚ ਇਹ ਸੱਪ ਧਰਤੀ ਵਿਚ ਹੋਰ ਥੱਲੇ ਚਲੇ ਜਾਂਦੇ ਹਨ।

**ਆਦਤਾਂ** : ਖੁੱਡਾਂ ਦੇ ਵਾਸੀ ਇਹ ਸੱਪ ਜ਼ਿਆਦਾ ਸਮਾਂ ਧਰਤੀ ਹੇਠਾਂ ਹੀ ਗੁਜ਼ਾਰਦੇ ਹਨ। ਸ਼ਾਇਦ ਰਾਤ ਨੂੰ ਬਾਹਰ ਨਿਕਲਦੇ ਹੋਣ। ਮੀਂਹ ਦੌਰਾਨ ਇਹ ਬਹੁਤ ਫੁਰਤੀਲੇ ਹੋ ਜਾਂਦੇ ਹਨ। ਮਜ਼ੇਦਾਰ ਗੱਲ ਇਹ ਹੈ ਕਿ ਛੇੜੇ ਜਾਣ ਉਪਰੰਤ ਵੀ ਇਹ ਕੱਟਦੇ ਨਹੀਂ।

**ਬੱਚੇ** : ਢਾਲ ਪੂਛੇ ਸੱਪ 3 ਤੋਂ 5 ਤੱਕ ਜੀਵਤ ਬੱਚੇ ਦਿੰਦੇ ਹਨ।

**ਖ਼ੁਰਾਕ** : ਇਹਨਾਂ ਸੱਪਾਂ ਦਾ ਮੁੱਖ ਭੋਜਨ ਗੰਡੋਏ ਹੁੰਦੇ ਹਨ ਪਰ ਇਹ ਕੀੜਿਆਂ ਦੇ ਲਾਰਵੇ ਵੀ ਖਾਂਦੇ ਹਨ ਜਿਹਨਾਂ ਨੂੰ ਆਪਣੀਆਂ ਖੁੱਡਾਂ ਵਿਚ ਫੜ ਕੇ ਰੱਖ ਲੈਂਦੇ ਹਨ।

**ਮਹੱਤਵ** : ਸਾਡੇ ਦੇਸ਼ ਵਿਚ ਪਹਾੜੀ ਜੰਗਲ ਜਿਸ ਤੇਜ਼ੀ ਨਾਲ ਖ਼ਤਮ ਹੋ ਰਹੇ ਹਨ ਵੱਧ ਤੋਂ ਵੱਧ ਇਸ ਗੱਲ ਦੀ ਪੂਰੀ ਪੂਰੀ ਸ਼ੰਕਾ ਹੈ ਇਹ ਸੱਪ ਅਤੇ ਅਨਗਿਣਤ ਛੋਟੇ-ਛੋਟੇ ਅਤੇ ਘੱਟ ਜਾਣੇ-ਪਛਾਣੇ ਹੋਰ ਵਣ-ਜੀਵ, ਸਾਡੇ ਉਹਨਾਂ ਬਾਰੇ ਜੀਵ-ਵਿਗਿਆਨਕ ਜਾਣਕਾਰੀ ਪ੍ਰਾਪਤ ਕਰਨ ਤੋਂ ਪਹਿਲਾਂ ਹੀ ਸਮਾਪਤ ਹੋ ਜਾਣਗੇ।

*ਨੁਕਸਾਨ ਰਹਿਤ*

## 3. ਭਾਰਤੀ ਪਹਾੜੀ ਅਜਗਰ (ਇੰਡੀਅਨ ਰਾਕ ਪਾਈਥਨ)

*ਪਾਈਥਨ ਮੋਲੀਊਰਸ (Python molurus)*

**ਵਿਸ਼ੇਸ਼ ਮੁਹਾਂਦਰਾ** : ਵੱਡਾ, ਮੋਟਾ, ਗੁੰਦਵਾਂ ਸਰੀਰ, ਚਾਨੇ ਕੋਮਲ ਤੇ ਚਮਕਦਾਰ, ਡੱਬ ਖੜੱਬੇ ਨਮੂਨੇ ਦਾ।

**ਔਸਤ ਲੰਬਾਈ** : 3 ਮੀਟਰ (ਕਰੀਬ ਕਰੀਬ 10 ਫੁੱਟ) ਜਨਮ ਸਮੇਂ 50 ਸੈਂਟੀਮੀਟਰ, ਵੱਧ ਤੋਂ ਵੱਧ 6 ਮੀਟਰ।

**ਰੰਗ ਰੂਪ** : ਭਾਰਤੀ ਪਹਾੜੀ ਅਜਗਰ ਸਰੀਰ ਦਾ ਭਾਰਾ, ਕੋਮਲ ਚਾਨਿਆਂ ਵਾਲਾ, ਨੇਜ਼ੇਮੁਖੀ

ਸਿਰ ਅਤੇ ਛੋਟੀ ਪੂਛ ਵਾਲਾ ਹੁੰਦਾ ਹੈ। ਚਮਕਦਾਰ ਡੱਬੀਆਂ ਗਹਿਰੀਆਂ, ਭੂਰੀਆਂ ਜਾਂ ਜ਼ਰਦਈ ਹੋ ਸਕਦੀਆਂ ਹਨ। ਪੱਛਮੀਂ ਘਾਟਾਂ ਅਤੇ ਆਸਾਮ ਦੇ ਪਹਾੜੀ ਜੰਗਲਾਂ ਦੇ ਅਜਗਰ ਵਧੇਰੇ ਸਾਂਵਲੇ ਹਨ ਪ੍ਰੰਤੂ ਦੱਖਣੀ ਤੇ ਪੂਰਬੀ ਸਾਹਿਲ ਦੇ ਅਜਗਰ ਆਮ ਤੌਰ ਤੇ ਹਲਕੇ ਸਾਂਵਲੇ ਹੁੰਦੇ ਹਨ। ਹੇਠਲਾ ਭਾਗ ਸਫੈਦ, ਪੀਲਾ ਜਾਂ ਹਲਕਾ ਸੰਤਰੀ ਹੁੰਦਾ ਹੈ। ਅਜਗਰ ਦੀ ਗੁਦਾ ਦੇ ਦੋਹੀਂ ਵੰਨੀਂ ਨਾੜਾਂ ਹੁੰਦੀਆਂ ਹਨ ਜੋ ਨਾਮਾਤਰ ਲੱਤਾਂ ਪ੍ਰਤੀਤ ਹੁੰਦੀਆਂ ਹਨ। ਇਹ ਨਰ ਅਜਗਰਾਂ ਦੇ ਜ਼ਰਾ ਵੱਡੀਆਂ ਹੁੰਦੀਆਂ ਹਨ। ਇਹ ਸੱਪ ਕਾਮ-ਸੰਵੇਦਨਾ ਨਾਲ ਭਰਪੂਰ ਹੁੰਦੇ ਹਨ। ਇਹਨਾਂ ਦੇ ਨੱਕ ਨੇੜੇ ਪਿੱਟ ਵਾਇਪਰ ਸੱਪ ਵਰਗੇ ਛੋਟੇ-ਛੋਟੇ ਛੇਦ ਹੁੰਦੇ ਹਨ। ਭਾਰਤ ਵਿਚ ਦੂਸਰੀਆਂ ਜਾਤੀਆਂ ਦੇ ਜਿਹੜੇ ਰੀਗਲ ਅਜਗਰ ਮਿਲਦੇ ਹਨ ਉਹ 10 ਮੀਟਰ ਤੱਕ ਦੀ ਲੰਬਾਈ ਦੇ ਹੁੰਦੇ ਹਨ ਅਤੇ ਆਮ ਤੌਰ ਤੇ ਦੁਨੀਆ ਦੇ ਸਭ ਤੋਂ ਲੰਬੇ ਸੱਪ ਹਨ। ਇਹਨਾਂ ਦੇ ਨਿਕੋਬਾਰ ਵਿਚ ਹੋਣ ਦੀ ਸੂਚਨਾ ਮਿਲੀ ਹੈ।

**ਵੰਡ ਖੰਡ** : ਅਜਗਰ ਸਾਰੇ ਭਾਰਤ ਵਿਚ ਮਿਲਦੇ ਹਨ। ਇਹ ਮੈਂਗਰੋਵ ਜੰਗਲਾਂ ਵਿਚ ਖਜ਼ੂਰ ਦੇ ਵਣਾਂ ਅਤੇ ਘਣੇ ਠੰਡੇ ਬਰਸਾਤੀ ਜੰਗਲਾਂ ਵਿਚ ਸਮੁੰਦਰੀ ਤਲ ਤੋਂ 2000 ਮੀਟਰ ਤੱਕ ਦੀ ਉਚਾਈ ਤੇ ਪਾਏ ਜਾਂਦੇ ਹਨ।

**ਨਿਵਾਸ ਸਥਾਨ** : ਅਜਗਰ ਭਾਵੇਂ ਭਾਂਤ ਸੁਭਾਂਤੀ ਮਹੌਲ ਵਿਚ ਰਹਿਣ ਲਈ ਆਪਣੇ ਆਪ ਨੂੰ ਢਾਲ ਲੈਂਦਾ ਹੈ ਪਰ ਉਸ ਨੂੰ ਛੁਪਣ ਤੇ ਸ਼ਿਕਾਰ ਕਰਨ ਲਈ ਵਿਸ਼ਾਲ ਸ਼ਾਂਤਮਈ ਇਲਾਕੇ ਦੀ ਲੋੜ ਹੁੰਦੀ ਹੈ। ਉਹ ਚਟਾਨਾਂ ਦੀਆਂ ਦਰਾੜਾਂ, ਗਾਰਾਂ ਅਤੇ ਬਗ਼ੀਚਿਆਂ ਦੇ ਖੁੱਲ੍ਹੇ ਘੁਰਨਿਆਂ, ਖੋਖਲੇ ਰੁੱਖਾਂ, ਪਾਣੀ ਕੰਢੇ ਉੱਗੇ ਕਾਨਿਆਂ ਅਤੇ ਆਪਣੀਆਂ ਝੁੱਗੀਆਂ ਵਿਚ ਰਹਿੰਦੇ ਹਨ। ਆਮ ਤੌਰ ਤੇ ਕਿਸੇ ਸਥਾਈ ਜਲ-ਸੋਮੇ ਦੇ ਨੇੜੇ।

**ਆਦਤਾਂ** : ਅਜਗਰ ਦਿਨ ਵੇਲੇ ਸੌਂਦਾ ਜਾਂ ਧੁੱਪ ਸੇਕਦਾ ਹੈ। ਰਾਤ ਵੇਲੇ ਉਹ ਕਿਸੇ ਸ਼ਿਕਾਰ ਦੀ ਭਾਲ ਵਿਚ ਨਿਕਲਦਾ ਹੈ ਅਤੇ ਕਿਸੇ ਦੁੱਧ-ਚੁੰਘਾਊ ਜਾਨਵਰ ਦੇ ਬਕਾਇਦਾ ਰਾਹ ਵਿਚ ਜਾਂ ਪਾਣੀ ਦੀ ਡੁੱਡ ਨੇੜੇ ਪੈ ਕੇ ਸ਼ਿਕਾਰ ਦੀ ਉਡੀਕ ਕਰਦਾ ਹੈ। ਬਹੁਤ ਵੱਡੇ ਅਜਗਰ ਬਹੁਤੀ ਦੂਰ ਤੱਕ ਚਲਣ ਫਿਰਨ ਤੋਂ ਗੁਰੇਜ਼ ਕਰਦੇ ਹਨ ਅਤੇ ਆਪਣੇ ਲਈ ਇਕ ਇਲਾਕਾ ਮਿੱਥ ਕੇ ਮਨਪਸੰਦ ਟਿਕਾਣਾ ਬਣਾ ਲੈਂਦੇ ਹਨ। ਬਹੁਤ ਜ਼ਿਆਦਾ ਖਾਣ ਪਿੱਛੋਂ ਉਹ ਸੁਸਤ ਹੋ ਜਾਂਦੇ ਹਨ ਅਤੇ ਇਹ ਹਜ਼ਮ ਕਰਨ ਲਈ ਕਈ ਦਿਨ ਜਾਂ ਹਫ਼ਤੇ ਆਰਾਮ ਕਰਦੇ ਹਨ।

ਇਕ ਬੰਦੀ ਅਜਗਰ ਦੋ ਸਾਲ ਤੋਂ ਵੱਧ ਭੁੱਖਾ ਰਿਹਾ। ਜੇਕਰ ਇਹਨਾਂ ਦੀ ਚੰਗੀ ਦੇਖ-ਭਾਲ ਹੋਵੇ ਤਾਂ ਇਹ ਬੰਦੀ ਅਜਗਰ ਚੰਗੇ ਪਾਲਤੂ ਬਣ ਜਾਂਦੇ ਹਨ।

**ਬੱਚੇ** : ਮਾਰਚ ਤੋਂ ਜੂਨ ਦੌਰਾਨ ਮਦੀਨ 100 ਤੱਕ ਆਂਡੇ ਦਿੰਦੀ ਹੈ ਜੋ ਬੱਤਖ ਦੇ ਆਂਡਿਆਂ ਦੇ ਆਕਾਰ ਦੇ ਹੁੰਦੇ ਹਨ। ਕਈ ਵਾਰੀ ਵੱਡੇ ਵੀ। ਮਾਦਾ ਅਜਗਰ ਇਹ ਆਂਡੇ ਕਿਸੇ ਸੁਰੱਖਿਅਤ ਸਥਾਨ ਜਾਂ ਦਰਾੜ, ਗੁਫ਼ਾ ਜਾਂ ਖੋਖਲੀ ਜਗ੍ਹਾ ਵਿਚ ਦਿੰਦੀ ਹੈ ਅਤੇ ਉਹਨਾਂ ਉੱਤੇ 60 ਤੋਂ 80 ਦਿਨ ਤੱਕ ਧਰਨਾ ਮਾਰੀ ਬੈਠੀ ਰਹਿੰਦੀ ਹੈ। ਉਹ ਆਪਣੇ ਜਿਸਮ ਨੂੰ ਹੌਲੀ-ਹੌਲੀ ਏਧਰ-ਓਧਰ ਸੁਕੜਦੀ ਰਹਿੰਦੀ ਹੈ ਅਤੇ ਆਪਣੇ ਜਿਸਮਾਨੀ ਨਿੱਘ ਤੇ ਤਾਪਮਾਨ ਰਾਹੀ ਬੱਚਿਆਂ ਦੇ ਆਂਡਿਆਂ ਵਿਚੋਂ ਬਾਹਰ ਨਿਕਲਣ ਵਿਚ ਸਹਾਇਤਾ ਕਰਦੀ ਹੈ ਅਤੇ ਉਹਨਾਂ ਨੂੰ ਸੁਰੱਖਿਆ ਮੁਹੱਈਆ ਕਰਦੀ ਹੈ।

**ਖੁਰਾਕ** : ਅਜਗਰ ਆਮ ਤੌਰ ਤੇ ਗਰਮੀਲੇ ਲਹੂ ਵਾਲੇ ਸ਼ਿਕਾਰ ਨੂੰ ਆਪਣੀ ਖ਼ੁਰਾਕ ਬਣਾਉਂਦਾ

ਹੈ ਜਿਹੜੇ ਕਿ ਚੂਹੇ, ਪੰਛੀ, ਗਿੱਦੜ, ਬਿੱਲੇ, ਹਿਰਨ ਤੇ ਜੰਗਲੀ ਸੂਰ ਤੱਕ ਹੋ ਸਕਦੇ ਹਨ। ਉਹ ਆਪਣੇ ਸ਼ਿਕਾਰ ਨੂੰ ਚੁੱਪਚਾਪ ਤੇ ਅਛੋਪਲੇ ਹੀ ਦਬੋਚ ਲੈਂਦਾ ਹੈ। ਅਚਾਨਕ ਹਮਲਾ ਕਰਕੇ ਉਸ ਦੁਆਲੇ ਪੀਚਵੇਂ ਵਲ ਮਾਰ ਲੈਂਦਾ ਹੈ। ਅਜਗਰ ਆਪਣੇ ਸ਼ਿਕਾਰ ਨੂੰ ਮਸਲਦਾ ਨਹੀਂ ਸਗੋਂ ਉਸ ਦਾ ਸਾਹ ਘੁਟ ਕੇ ਦਿਲ ਦੀ ਹਰਕਤ ਬੰਦ ਕਰ ਦਿੰਦਾ ਹੈ। ਪ੍ਰੰਤੂ ਭਾਰਤ ਵਿਚ ਇਸ ਦੇ ਮਨੁੱਖ ਨੂੰ ਖਾਣ ਦਾ ਇਕ ਵੀ ਪ੍ਰਮਾਣਿਤ ਸਬੂਤ ਨਹੀਂ। ਜਿੱਥੇ ਅਜਗਰ ਆਮ ਹੁੰਦੇ ਹਨ, ਉਥੇ ਉਹ ਖੇਤੀਬਾੜੀ ਦੇ ਦੁਸ਼ਮਣਾਂ ਨੂੰ ਖ਼ਤਮ ਕਰਨ ਵਾਲੇ ਬੜੇ ਲਾਹੇਵੰਦ ਸ਼ਿਕਾਰੀ ਹਨ।

**ਮਹੱਤਵ** : ਅਜਗਰ ਆਪਣੀ ਖੂਬਸੂਰਤ ਖੱਲ ਲਈ ਮਾਰੇ ਜਾਂਦੇ ਹਨ। ਇਸ ਲਈ ਹੁਣ ਇਹ ਖੂਬਸੂਰਤ ਸੱਪ ਕਈਆਂ ਇਲਾਕਿਆਂ ਵਿਚ ਲੁੱਪਤ ਹੀ ਹੋ ਰਿਹਾ ਹੈ। ਹੁਣ ਉਹ ਭਾਰਤ ਸਰਕਾਰ ਦੁਆਰਾ ਕਿਸੇ ਹੱਦ ਤੱਕ ਸੁਰੱਖਿਅਤ ਹਨ ਅਤੇ ਇਹਨਾਂ ਦੀ ਖੱਲ ਦੀ ਬਰਾਮਦ ਉੱਤੇ ਪਾਬੰਦੀ ਲਾ ਦਿੱਤੀ ਗਈ ਹੈ। ਤਾਮਿਲਨਾਡੂ ਅਤੇ ਕੇਰਲਾ ਵਿਚ ਪੋਲੀਯਾਰ ਤੇ ਹੋਰ ਕਬੀਲਿਆਂ ਦੇ ਲੋਕ ਇਸ ਦਾ ਮਾਸ ਖਾਂਦੇ ਹਨ ਅਤੇ ਕਈਆਂ ਇਲਾਕਿਆਂ ਵਿਚ ਇਸ ਦੀ ਚਰਬੀ ਦਵਾ-ਦਾਰੂ ਬਣਾਉਣ ਵਿਚ ਵਰਤੀ ਜਾਂਦੀ ਹੈ।

*ਨੁਕਸਾਨ ਰਹਿਤ*

## 4. ਆਮ ਦੁਮੂੰਹੀ (ਕਾਮਨ ਸੈਂਡ ਬੋਆ)

*ਇਰਿਕਸ ਕੋਨੀਕਸ (Eryx Conicus)*

**ਵਿਸ਼ੇਸ਼ ਮੁਹਾਂਦਰਾ** : ਭਰਵਾਂ ਤੇ ਛੋਟਾ ਸਰੀਰ, ਚਾਨੇ ਉਲਟੇ, ਬੜੀ ਖੁਰਦਰੀ ਪੂਛ, ਉੱਘੜਵਾਂ ਡੱਬ-ਖੜੱਬਾ ਨਮੂਨਾ।

**ਔਸਤ ਲੰਬਾਈ** : 50 ਸੈਂਟੀਮੀਟਰ, ਜਨਮ ਸਮੇਂ 12.5 ਸੈਂਟੀਮੀਟਰ, ਵੱਧ ਤੋਂ ਵੱਧ ਇਕ ਮੀਟਰ (ਮਦੀਨ)।

**ਰੰਗ ਰੂਪ** : ਸਮੁੱਚੇ ਤੌਰ ਤੇ ਆਮ ਦੁਮੂੰਹੀ ਦਾ ਰੰਗ ਸਫ਼ੈਦ-ਪੀਲੇ ਤੋਂ ਲੈ ਕੇ ਗਾੜ੍ਹਾ ਹੁੰਦਾ ਹੈ। ਲਾਲ ਭੂਰੇ ਤੋਂ ਲੈ ਕੇ ਕਾਲੀ, ਕਾਲੀ ਭਾਅ ਮਾਰਦੇ ਉਗੜ-ਦੁਗੜੇ ਧੱਬਿਆਂ ਦੀ ਬੇਢੱਬੀ-ਲੜੀ ਪਿੱਠ ਦੇ ਥੱਲੇ ਤੱਕ ਜਾਂਦੀ ਹੈ। ਇਹਨਾਂ ਗੁੱਥੇ ਹੋਵੇ ਸਰੀਰ ਵਾਲੇ ਸੱਪਾਂ ਦੀ ਖੁਰਦਰੀ ਪੂਛ ਅਤੇ ਚਕੋਰ ਨੱਕ ਹੁੰਦੀ ਹੈ, ਓਪਰੀ ਨਜ਼ਰੇ ਇਹ ਰਸਲ ਵਾਇਪਰ ਪ੍ਰਤੀਤ ਹੁੰਦੇ ਹਨ। ਪਰ ਰਸਲ ਵਾਇਪਰ ਦੇ ਧੱਬੇ ਗੋਲ ਅਤੇ ਇਕਸਾਰ ਹੁੰਦੇ ਹਨ।

**ਵੰਡ ਖੰਡ** : ਸਾਰੇ ਭਾਰਤ ਵਿਚ ਨੀਵੀਆਂ ਪਹਾੜੀਆਂ ਅਤੇ ਮੈਦਾਨਾਂ ਵਿਚ ਆਮ ਮਿਲਦੇ ਹਨ। ਪ੍ਰੰਤੂ ਬੰਗਾਲ ਅਤੇ ਆਸਾਮ ਦੇ ਜ਼ਿਆਦਾਤਰ ਹਿੱਸਿਆਂ ਵਿਚ ਇਹ ਨਹੀਂ ਮਿਲਦੇ।

**ਨਿਵਾਸ ਸਥਾਨ** : ਇਹ ਚੂਹਿਆਂ ਦੀਆਂ ਖੁੱਡਾਂ, ਇੱਟਾਂ ਦੇ ਢੇਰਾਂ, ਰੇਤਲੀ ਧਰਤੀ ਅਤੇ ਚਟਾਨੀ ਇਲਾਕੇ ਨੂੰ ਪਸੰਦ ਕਰਦੇ ਹਨ।

**ਆਦਤਾਂ** : ਆਮ ਦੁਮੂੰਹੇ ਆਮ ਤੌਰ ਤੇ ਰਾਤ ਨੂੰ ਨਿਕਲਣ ਵਾਲੇ ਜੀਵ ਹਨ ਅਤੇ ਹਨੇਰੇ ਵਿਚ ਸ਼ਿਕਾਰ ਕਰਦੇ ਹਨ। ਆਉਂਦੇ ਜਾਂਦੇ ਚੂਹੇ ਆਦਿ ਫੜਨ ਲਈ ਉਹਨਾਂ ਦੀਆਂ ਤਾਜ਼ੀਆਂ ਖੁੱਡਾਂ



ਆਮ ਦੁਮੂੰਹੀ

ਵਿਚੋਂ ਸਿਰ ਬਾਹਰ ਕੱਢ ਕੇ ਉਹਨਾਂ ਦੀ ਉਡੀਕ ਕਰਦੇ ਹਨ। ਉਹਨਾਂ ਦੀ ਇਹ ਵਿਉਂਤ ਅਸੀਂ ਸੂਰਜ ਚੜ੍ਹੇ ਸਵੇਰ ਵੇਲੇ ਬੜੀ ਕਾਰਗਰ ਤੇ ਸਫ਼ਲ ਵੇਖੀ ਹੈ ਜਦੋਂ ਕਿ ਉੱਹ ਪੰਛੀ ਤੇ ਕਿਰਲੇ ਵੀ ਫੜ ਲੈਂਦੇ ਹਨ। ਪਹਿਲੀ ਵਾਰ ਫੜਨ ਸਮੇਂ ਇਹ ਸੱਪ ਬੜਾ ਡਰਾਕਲ ਹੁੰਦਾ ਹੈ ਪਰ ਫੇ ਰ ਨਰਮਾਈ ਨਾਲ ਸੰਭਾਲ ਕਰਨ ਨਾਲ ਹਿਲ-ਮਿਲ ਜਾਂਦਾ ਹੈ। ਉਸ ਦੇ ਬਚਾਓ ਦਾ ਪਹਿਲਾ ਪੈਂਤੜਾ ਕੁੰਡਲੀ ਮਾਰਨੀ ਤੇ ਫਿਰ ਇਕਦਮ ਉਛਲ ਕੇ ਕੱਟਣਾ ਹੈ ਜਿਹੜਾ ਕਿ ਬੜਾ ਹੈਰਾਨੀਜਨਕ ਅਤੇ ਥੋੜ੍ਹਾ ਜਿਹਾ ਦਰਦੀਲਾ ਹੋ ਸਕਦਾ ਹੈ ਪਰ ਇਹ ਓਨਾਂ ਹੀ ਨੁਕਸਾਨ ਰਹਿਤ ਹੈ। ਦੁਮੂੰਹੇ ਨੂੰ ਜਦੋਂ ਤੰਗ ਕੀਤਾ ਜਾਵੇ ਤਾਂ ਇਹ ਆਪਣਾ ਮੂੰਹ ਆਪਣੇ ਸਰੀਰ ਹੇਠ ਲੁਕਾ ਲੈਂਦਾ ਹੈ। ਭਾਵੇਂ ਇਹ ਲਾਲ ਦੁਮੂੰਹੇ ਤੋਂ ਘੱਟ ਡੂੰਘੀ ਖੁੱਡ ਪੁੱਟ ਸਕਦਾ ਹੈ ਪਰ ਇਹ ਵੀ ਖੁੱਡਾਂ ਲਈ ਰੇਤਲੀ ਧਰਤੀ ਨੂੰ ਤਰਜੀਹ ਦਿੰਦਾ ਹੈ।

**ਬੱਚੇ** : ਮਦੀਨ ਮਈ ਤੋਂ ਜੁਲਾਈ ਤੱਕ 6 ਤੋਂ 8 ਬੱਚਿਆਂ ਨੂੰ ਜਨਮ ਦਿੰਦੀ ਹੈ। ਬੱਚੇ ਮਾਂ-ਪਿਉ ਦਾ ਹੀ ਪ੍ਰਤੀਰੂਪ ਹੁੰਦੇ ਹਨ ਅਤੇ ਕਿਸੇ ਹੱਦ ਤਕ ਸਾ-ਸਕੇਲਡ ਵਾਇਪਰ ਨਾਲ ਮਿਲਦੇ ਜੁਲਦੇ ਹਨ।

**ਖ਼ੁਰਾਕ** : ਜਵਾਨ ਦੁਮੂੰਹੇ ਚੂਹੇ ਖਾਂਦੇ ਹਨ ਪਰ ਪਹਿਲਾਂ ਪਹਿਲਾਂ ਨਵ ਜਨਮੇ ਬਚੂਗੜੇ, ਕੀੜੇ-ਮਕੌੜੇ, ਛੋਟੀਆਂ ਚੂਹੀਆਂ, ਛੋਟੇ ਛੋਟੇ ਕਿਰਲੇ ਅਤੇ ਸਪੋਲੀਏ ਖਾਂਦੇ ਹਨ। ਫੇਰ ਉਹ ਪੰਛੀ, ਵੱਡੇ ਕਿਰਲੇ ਅਤੇ ਚੂਹੇ ਆਦਿ ਫੜਨ ਲਈ ਤਿਆਰ ਹੋ ਜਾਂਦੇ ਹਨ। ਇਹ ਸੱਪ ਆਪਣੇ ਸ਼ਿਕਾਰ ਨੂੰ ਦਬਾ ਕੇ ਮਾਰਦੇ ਹਨ।

**ਮਹੱਤਵ** : ਭਾਵੇਂ ਇਹ ਫ਼ਸਲਾਂ ਆਦਿ ਕੁਤਰਨ ਵਾਲੇ ਜਾਨਵਰਾਂ ਦੀ ਪੱਕੀ ਰੋਕਥਾਮ ਕਰਦੇ ਹਨ ਪਰ ਇਹਨਾਂ ਨੂੰ ਇਹਨਾਂ ਦੀ ਖੱਲ ਕਾਰਣ ਵੱਡੀ ਗਿਣਤੀ ਵਿਚ ਮਾਰਿਆ ਜਾਂਦਾ ਹੈ। ਵਪਾਰੀ ਇਹਨਾਂ ਨੂੰ ਛੋਟੇ ਅਜਗਰ ਕਹਿੰਦੇ ਹਨ।

**ਟਿੱਪਣੀ** : ਭਾਰਤ ਦੇ ਕੁਝ ਭਾਗਾਂ ਵਿਚ ਇਹ ਅਹਿਮਕਾਨਾ ਰਵਾਇਤ ਹੈ ਕਿ ਇਹਨਾਂ ਦੇ ਡੰਗ ਮਾਰਨ ਜਾਂ ਚੱਟਣ ਨਾਲ ਕੋੜ੍ਹ ਜਾਂ ਉਸ ਵਰਗਾ ਹੀ ਖਲੜੀ ਰੋਗ ਹੋ ਜਾਂਦਾ ਹੈ। ਸ਼ਾਇਦ ਇਸ ਕਹਾਣੀ ਦਾ ਮੁੱਢ ਸੱਪ ਦੀ ਚਿਤਕਬਰੀ ਖੱਲ ਕਾਰਣ ਬੱਝਾ ਹੋਵੇ।

*ਨੁਕਸਾਨ ਰਹਿਤ*

## 5. ਲਾਲ ਦੁਮੂੰਹਾਂ (ਰੈਡ ਸੈਂਡ ਬੋਆ)

*ਇਰਿਕਸ ਜੋਨਾਈ (Eryx johnii)*

**ਵਿਸ਼ੇਸ਼ ਮੁਹਾਂਦਰਾ** : ਦਰਮਿਆਨਾ ਆਕਾਰ, ਥੋਥਰੀ ਭਾਵ ਮੋਟੀ ਪੂਛ ਅਤੇ ਮੋਟਾ ਸਿਰ, ਖਰ੍ਹਵੇਂ ਚਾਨੇ, ਕੋਈ ਨਮੂਨਾ ਨਹੀਂ।

**ਔਸਤ ਲੰਬਾਈ** : 75 ਸੈਂਟੀਮੀਟਰ, ਜਨਮ ਸਮੇਂ 22 ਸੈਂਟੀਮੀਟਰ, ਵੱਧ ਤੋਂ ਵੱਧ ਇਕ ਮੀਟਰ।

**ਰੰਗ ਰੂਪ** : ਆਮ ਤੌਰ 'ਤੇ ਲਾਲ ਦੁਮੂੰਹੇ ਦਾ ਰੰਗ ਅੱਡ-ਅੱਡ ਹੁੰਦਾ ਹੈ। ਜੋ ਲਾਲ ਭੂਰੇ, ਗੂੜ੍ਹੇ ਡੱਬਾਂ, ਸਲੇਟੀ ਵਾਲਾ, ਜ਼ਰਦਈ ਜਾਂ ਕਾਲਾ ਹੋ ਸਕਦਾ ਹੈ। ਗੁੰਦਵਾਂ ਸਰੀਰ ਖੁੱਡਾਂ ਕੱਢਣ ਦੇ



ਲਾਲ ਦੁਮੂੰਹਾਂ

ਮਾਹਿਰ ਹੁੰਦਾ ਹੈ। ਲਾਲ ਦੁਮੂੰਹਾਂ ਭਾਰਤ ਦੇ ਸੱਪਾਂ ਵਿਚੋਂ ਵੇਖਣ ਨੂੰ ਬਹੁਤ ਅਜੀਬ ਜਾਪਦਾ ਹੈ। ਇਸ ਦਾ ਨੱਕ ਵੇਲਚੇ ਵਰਗਾ ਚਪਟਾ ਅਤੇ ਮੋਟੀ ਪੂਛ ਵੇਖ ਕੇ ਜਾਪਦਾ ਹੈ ਜਿਵੇਂ ਉਹ ਛਿੱਲੇ ਤਰਾਸ਼ੇ ਗਏ ਹੋਣ ਅਤੇ ਇਸ ਦੀ ਛੇਤੀ ਪਛਾਣ ਕਰਵਾ ਦਿੰਦੇ ਹਨ। ਇਸੇ ਕਾਰਣ ਇਹਨਾਂ ਨੂੰ ਆਮ ਕਰਕੇ ਸਥਾਨਕ ਭਾਸ਼ਾਵਾਂ ਵਿਚ ਦੋ ਮੂੰਹੇ ਜਾਂ ਦੋ ਸਿਰੇ ਸੱਪ ਕਿਹਾ ਜਾਂਦਾ ਹੈ ਅਤੇ ਇਹ ਸਪੇਰਿਆਂ ਦੇ ਮਨਭਾਉਂਦੇ ਸੱਪ ਹਨ।

**ਵੰਡ ਖੰਡ** : ਇਹ ਸਾਰੇ ਭਾਰਤ ਦੇ ਸਭ ਖ਼ੁਸ਼ਕ ਭਾਗਾਂ ਵਿਚ ਮਿਲਦਾ ਹੈ। ਇਹ ਤਾਮਿਲਨਾਡੂ, ਆਂਧਰਾ ਅਤੇ ਦੱਖਣ ਪੱਛਮ ਵਿਚ ਆਮ ਹੁੰਦਾ ਹੈ। ਇਹ ਮੈਦਾਨੀ ਸੱਪ ਹੈ।

**ਨਿਵਾਸ ਸਥਾਨ** : ਇਹ ਰੇਤਲੀਆਂ ਥਾਵਾਂ ਅਤੇ ਅਕਸਰ ਚੂਹਿਆਂ ਦੀਆਂ ਖੁੱਡਾਂ ਵਿਚ ਹੀ ਹੁੰਦਾ ਹੈ।

**ਆਦਤਾਂ** : ਇਹ ਰਾਤਰੀ ਦਾ ਸੱਪ ਹੈ। ਆਮ ਦੁਮੂੰਹੇ ਸੱਪਾਂ ਦੇ ਉਲਟ ਇਹ ਬੜੇ ਨਿੱਗਰ ਹਨ। ਜਦੋਂ-ਜਦੋਂ ਇਸ ਨੂੰ ਕਾਬੂ ਕੀਤਾ ਜਾਵੇ ਤਾਂ ਇਹ ਕੱਟਦੇ ਨਹੀਂ ਕੇਵਲ ਆਪਣੇ ਸਰੀਰ ਦੀ ਕੁੰਡਲੀ ਹੇਠਾਂ ਸਿਰ ਛੁਪਾਉਣ ਦਾ ਯਤਨ ਕਰਦੇ ਹਨ। ਇਹ ਸਿਰ ਛੁਪਾਉਣ ਪਿਛੋਂ ਪੂਛ ਨੂੰ ਇਧਰ ਉਧਰ ਲਹਿਰਾਉਂਦੇ ਹਨ ਤਾਂ ਕਿ ਸਤਾਉਣ ਵਾਲੇ ਨੂੰ ਡਰਾ ਸਕਣ। ਅਸੀਂ ਵੇਖਦੇ ਹਾਂ ਕਿ ਪੂਛ ਦੀ ਇਹ ਜ਼ਾਹਿਰ ਚਲਾਕੀ ਤੇ ਹਿੱਲਜੁੱਲ ਉਸ ਦੇ ਕਾਫੀ ਹੱਦ ਤੱਕ ਡਰੇ ਹੋਏ ਹੋਣ ਦਾ ਸਬੂਤ ਹੁੰਦਾ ਹੈ।

**ਬੱਚੇ** : ਮਦੀਨ ਜੂਨ ਦੇ ਨੇੜੇ-ਤੇੜੇ 6 ਤੋਂ 8 ਬੱਚਿਆਂ ਨੂੰ ਜਨਮ ਦਿੰਦੀ ਹੈ। ਬੱਚੇ ਵਿਸ਼ੇਸ਼ ਤੌਰ ਤੇ ਧਾਰੀਦਾਰ ਹੁੰਦੇ ਹਨ।

**ਖ਼ੁਰਾਕ** : ਇਹਨਾਂ ਦੇ ਸ਼ਿਕਾਰ ਦਾ ਢੰਗ ਅਤੇ ਖ਼ੁਰਾਕ ਆਮ ਦੁਮੂੰਹੀ ਵਰਗੀ ਹੁੰਦੀ ਹੈ। ਰੱਤੇ ਰੰਗ ਦੇ ਦੁਮੂੰਹੇ ਸੱਪ ਬੜੀ ਬਾਕਾਇਦਗੀ ਨਾਲ ਹੋਰ ਦੂਸਰੇ ਸੱਪਾਂ ਨੂੰ ਖ਼ੁਰਾਕ ਦਾ ਸਾਧਨ ਬਣਾਉਂਦੇ ਹਨ। ਇਹ ਕੁਝ ਇਕ ਉਹਨਾਂ ਸੱਪਾਂ ਵਿਚੋਂ ਹਨ ਜਿਹੜੇ ਕਿ ਧਾਨ ਦੀਆਂ ਦੁਸ਼ਮਣ ਛਛੂੰਦਰਾਂ ਦੀਆਂ ਬੰਦ ਖੁੱਡਾਂ ਵਿਚ ਵੀ ਵੜ ਜਾਂਦੇ ਹਨ।

**ਮਹੱਤਵ** : ਰੱਤੇ ਦੁਮੂੰਹੇ ਇਸ ਗੱਲੋਂ ਖੁਸ਼ਕਿਸਮਤ ਹਨ ਕਿ ਉਹ ਖੱਲ ਦੇ ਵਪਾਰੀਆਂ ਦੀ ਸੂਚੀ ਵਿਚ ਸ਼ਾਮਿਲ ਨਹੀਂ ਅਤੇ ਇਹ ਭਾਰਤ ਦੇ ਵਧ ਰਹੇ ਮਾਰੂਥਲੀ ਇਲਾਕਿਆਂ ਨੂੰ ਪਸੰਦ ਕਰਦੇ ਹਨ।

*ਨੁਕਸਾਨ ਰਹਿਤ*

## 6. ਆਮ ਬਾਘ ਸੱਪ (ਕਾਮਨ ਵੂਲਫ ਸਨੇਕ)

*ਲਾਇਕੋਡਾਨ ਔਲੀਕਸ (Lycodon aulicus)*

**ਵਿਸ਼ੇਸ਼ ਮੁਹਾਂਦਰਾ** : ਛੋਟਾ ਅਤੇ ਪਤਲਾ ਚਮਕਦਾਰ ਚਾਰਖਾਨੀਆਂ ਪੱਟੀਆਂ ਵਾਲਾ ਜਾਂ ਬਿਨ੍ਹਾਂ ਪੱਟੀਆਂ ਤੋਂ, ਕੋਮਲ ਤੇ ਚਮਕਦਾਰ ਚਾਨੇ, ਬਾਹਰ ਨੂੰ ਉੱਭਰਦੀਆਂ ਕਾਲੀਆਂ ਅੱਖਾਂ।

**ਔਸਤ ਲੰਬਾਈ** : 30 ਸੈਂਟੀਮੀਟਰ, ਜਨਮ ਸਮੇਂ 14 ਸੈਂਟੀਮੀਟਰ, ਵੱਧ ਤੋਂ ਵੱਧ 80 ਸੈਂਟੀਮੀਟਰ।

**ਰੰਗ ਰੂਪ** : ਆਮ ਬਾਘ ਸੱਪ ਭਸਮਈ, ਭੂਰੇ ਜਾਂ ਕਾਲੇ ਰੰਗ ਦੇ ਹੁੰਦੇ ਹਨ ਅਤੇ 10 ਤੋਂ



ਆਮ ਬਾਘ ਸੱਪ

20 ਬਰੀਕ ਚਿੱਟੀਆਂ ਜਾਂ ਜਰਦਈ ਧਾਰੀਆਂ ਹੁੰਦੀਆਂ ਹਨ। ਗੂੜ੍ਹੇ ਕਾਲੇ ਰੰਗ ਦੀਆਂ ਵਧਵੀਆਂ ਅੱਖਾਂ ਹੁੰਦੀਆਂ ਹਨ ਪਰ ਪੁਤਲੀਆਂ ਵਿਖਾਈ ਨਹੀਂ ਦਿੰਦੀਆਂ। ਛੋਟੇ ਸੱਪਾਂ ਦੀ ਖਲੜੀ ਪਾਰਦਰਸ਼ੀ ਹੁੰਦੀ ਹੈ ਇਸ ਲਈ ਹੇਠਲੇ ਪਾਸਿਉਂ ਉਹਨਾਂ ਦੇ ਸਾਰੇ ਅੰਦਰੂਨੀ ਅੰਗ ਦੇਖੇ ਜਾ ਸਕਦੇ ਹਨ। ਸਿਰ ਕੁਝ ਕੁਝ ਤਿੱਖਾ ਤੇ ਚੌੜਾ ਹੁੰਦਾ ਹੈ। ਚਾਨੇ ਕੋਮਲ ਅਤੇ ਚਿਕਨੇ ਚਮਕਦਾਰ ਹੁੰਦੇ ਹਨ। ਹੇਠਲੇ ਪਾਸੇ ਤੇ ਕੋਈ ਚਿੰਨ੍ਹ ਨਹੀਂ ਹੁੰਦਾ। ਇਹ ਛੋਟੇ ਅਤੇ ਚਮਕਦਾਰ ਤੇ ਅਕਸਰ ਘਰਾਂ ਵਿਚ ਰਹਿਣ ਵਾਲੇ ਸੱਪ ਹਨ। ਭਾਰਤ ਵਿਚ ਇਸ ਦੀਆਂ ਅੱਠ ਕਿਸਮਾਂ ਹਨ।

**ਵੰਡ ਖੰਡ** : ਇਹ ਅੰਡੇਮਾਨ ਨਿਕੋਬਾਰ ਟਾਪੂਆਂ ਸਮੇਤ ਸਾਰੇ ਭਾਰਤ ਵਿਚ ਮਿਲਦਾ ਹੈ। ਇਹ 2000 ਮੀਟਰ ਉੱਚੀਆਂ ਪਹਾੜੀਆਂ ਤੇ ਵੀ ਹੁੰਦਾ ਹੈ।

**ਨਿਵਾਸ ਸਥਾਨ** : ਪੱਥਰਾਂ ਦੀਆਂ ਪਾਲਾਂ, ਰੁੱਖਾਂ ਦੀਆਂ ਖੋੜਾਂ, ਗ਼ਾਰਾਂ, ਖੁਸ਼ਕ ਥਾਵਾਂ ਅਤੇ ਦਰਖਤਾਂ ਦੀਆਂ ਛਿੱਲਾਂ ਇਹਨਾਂ ਦੇ ਰਹਿਣ ਲਈ ਸੁਰੱਖਿਅਤ ਥਾਵਾਂ ਹਨ। ਮਨੁੱਖਾਂ ਦੀਆਂ ਮਿੱਟੀ, ਗਾਰੇ, ਇੱਟਾਂ ਤੇ ਸੀਮਿੰਟ ਦੀਆਂ ਢਠਵਾੜਾਂ ਇਹਨਾਂ ਦੀ ਮਨਪਸੰਦ ਥਾਂ ਹੈ ਜਿੱਥੇ ਕਿ ਖ਼ੁਰਾਕ ਲਈ ਛਿਪਕਲੀਆਂ ਬਹੁਤਾਤ ਵਿਚ ਹੁੰਦੀਆਂ ਹਨ।

**ਆਦਤਾਂ** : ਆਮ ਬਾਘ ਸੱਪ ਰਾਤ ਨੂੰ ਹੀ ਬਾਹਰ ਨਿਕਲਣ ਵਾਲੇ ਸੱਪ ਹਨ ਅਤੇ ਇਹ ਦਿਨ ਵੇਲੇ ਕਦੀ ਵਿਖਾਈ ਨਹੀਂ ਦਿੰਦੇ। ਉਹ ਵਧੀਆ ਚੜ੍ਹਾਕ ਹਨ ਅਤੇ ਬੜੀ ਅਸਾਨੀ ਨਾਲ ਰੁੱਖਾਂ ਦੇ ਤਣਿਆਂ ਅਤੇ ਕੰਧਾਂ ਉੱਤੇ ਚੜ੍ਹ ਸਕਦੇ ਹਨ। ਪਹਿਲੀ ਵਾਰ ਕਾਬੂ ਕਰਨ ਸਮੇਂ ਆਮ ਤੌਰ ਤੇ ਬਹੁਤ ਤੇਜ਼ੀ ਨਾਲ ਡੰਗ ਮਾਰਦੇ ਹਨ। ਜ਼ਿਆਦਾ ਵੱਡੇ ਸੱਪ ਦੀ ਚੋਭ ਕਾਫੀ ਪੀੜ ਭਰੀ ਵੀ ਹੋ ਸਕਦੀ ਹੈ। ਅਗਲਾ ਲੰਬਾ ਦੰਦ ਜਿਸ ਕਰਕੇ ਇਨ੍ਹਾਂ ਦਾ ਇਹ ਨਾਂ ਬਾਘ ਸੱਪ ਪਿਆ ਹੈ ਜ਼ਹਿਰੀਲੇ ਦੰਦਾਂ ਦਾ ਭੁਲੇਖਾ ਵੀ ਪਾ ਸਕਦਾ ਹੈ, ਜਦੋਂ ਤਕ ਕਿ ਚੰਗੀ ਤਰ੍ਹਾਂ ਪਰਖ ਪੜਤਾਲ ਨਾ ਕਰ ਲਈ ਜਾਵੇ।

**ਬੱਚੇ** : ਮਦਰਾਸ ਖੇਤਰ ਵਿਚ ਮਦੀਨ ਦਸੰਬਰ-ਜਨਵਰੀ ਵਿਚ 5-7 ਆਂਡੇ ਦਿੰਦੀ ਹੈ। ਬੱਚਿਆਂ ਦੇ ਬਾਲਗਾਂ ਨਾਲੋਂ ਵਧੇਰੇ ਉੱਘੜਵੇਂ ਅਤੇ ਸਪੱਸ਼ਟ ਨਮੂਨੇ ਹੁੰਦੇ ਹਨ।

**ਖੁਰਾਕ** : ਵੱਡੇ ਸੱਪ ਕਿਰਲੀਆਂ ਆਦਿ ਵਧੇਰੇ ਪਸੰਦ ਕਰਦੇ ਹਨ ਭਾਵੇਂ ਕਿ ਉਹ ਡੱਡੂ ਅਤੇ ਕਿਰਲੇ ਵੀ ਖਾ ਜਾਂਦੇ ਹਨ। ਅਗਲੇ ਲੰਬੇ ਦੰਦ ਸ਼ਿਕਾਰ ਨੂੰ ਫੜਨ ਵਿਚ ਬੜੇ ਸਹਾਈ ਹੁੰਦੇ ਹਨ ਅਤੇ ਇਹ ਸੱਪ ਉਹਨਾਂ ਨੂੰ ਜੀਉਂਦੇ ਹੀ ਨਿਗਲ ਜਾਂਦੇ ਹਨ।

**ਮਹੱਤਵ** : ਬਾਘ ਸੱਪ ਆਮ ਤੌਰ ਤੇ ਸੰਗਚੂਰ (ਕਰੈਤ) ਦੇ ਭੁਲੇਖੇ ਮਾਰੇ ਜਾਂਦੇ ਹਨ। ਭਾਵੇਂ ਇਹ ਮਿਲਦੇ ਆਮ ਹਨ ਪਰ ਕਿਤੇ ਵੀ ਵਧੇਰੇ ਗਿਣਤੀ ਵਿਚ ਨਹੀਂ ਹੁੰਦਾ। ਬੜੇ ਅਫ਼ਸੋਸ ਦੀ ਗੱਲ ਹੈ ਕਿ ਸਕੂਲਾਂ ਤੇ ਕਾਲਜਾਂ ਵਿਚ ਰੱਖੇ ਜਾਣ ਵਾਲੇ ਨਮੂਨਿਆਂ ਦੀ ਸੂਚੀ ਵਿਚ ਇਹਨਾਂ ਦਾ ਨਾਂ ਵੀ ਸ਼ਾਮਿਲ ਕਰ ਲਿਆ ਗਿਆ ਹੈ।

*ਨੁਕਸਾਨ ਰਹਿਤ*

## 7. ਕੌਡੀਆਂ ਵਾਲਾ ਛੁਰੀ ਸੱਪ (ਬੈਂਡਡ ਕੁਕਰੀ)

*ਔਲਿਗੋਡਾਨ ਆਰਨੈਨਸਿਸ (Oligodon arnensis)*

**ਵਿਸ਼ੇਸ਼ ਮੁਹਾਂਦਰਾ** : ਛੋਟੇ, ਕੋਮਲ, ਚਮਕਦਾਰ ਚਾਨੇ, ਉੱਘੜਵੀਆਂ ਧਾਰੀਆਂ ਅਤੇ ਸਿਰ ਉੱਤੇ ਸਪੱਸ਼ਟ ਤੀਰ ਦਾ ਨੋਕ ਵਰਗਾ ਨਿਸ਼ਾਨ।



ਕੌਡੀਆਂ ਵਾਲਾ ਛੁਰੀ ਸੱਪ

**ਔਸਤ ਲੰਬਾਈ** : 35 ਸੈਂਟੀਮੀਟਰ, ਜਨਮ ਸਮੇਂ 8 ਸੈਂਟੀਮੀਟਰ, ਵੱਧ ਤੋਂ ਵੱਧ 64 ਸੈਂਟੀਮੀਟਰ।
**ਰੰਗ ਰੂਪ** : ਕੌਡੀਆਂ ਵਾਲੇ ਛੁਰੀ ਸੱਪ ਸੁਰਖ ਅਤੇ ਭੂਰੇ ਸਲੇਟੀ ਹੁੰਦੇ ਹਨ। ਸਰੀਰ ਉਤੇ 10-20 ਭੂਰੀਆਂ ਜਾਂ ਕਾਲੀਆਂ ਧਾਰੀਆਂ ਹੁੰਦੀਆਂ ਹਨ। ਸਿਰ ਉਤੇ ਤੀਰ ਦੀ ਨੋਕ ਵਰਗਾ ਨਿਸ਼ਾਨ ਹੁੰਦਾ ਹੈ। ਹੇਠਲਾ ਖਾਸਾ ਸਫ਼ੈਦ, ਚਮਕਦਾਰ ਤੇ ਕੋਮਲ ਚਾਨੇ। ਸਿਰ ਪਤਲਾ ਪਰ ਅੱਗੋਂ ਮੋਟਾ ਹੁੰਦਾ ਹੈ। ਗੋਲ ਪੁਤਲੀਆਂ ਵਾਲੀਆਂ ਅੱਖਾਂ ਹੁੰਦੀਆਂ ਹਨ। ਛੁਰੀ ਸੱਪ ਦਾ ਨਾਂ ਉਸ ਦੇ ਤਿੱਖੇ ਅਤੇ ਵਿੰਗਦਾਰ ਦੰਦਾਂ ਕਾਰਣ ਪਿਆ ਹੈ ਜੋ ਕਿਰਲੀਆਂ ਵਰਗੇ ਮਜ਼ਬੂਤ ਸ਼ਿਕਾਰ ਨੂੰ ਵੀ ਦਬੋਚਣ ਵਿਚ ਨਿਪੁੰਨ ਹੁੰਦੇ ਹਨ। ਬੈਂਡਿਡ ਕੁਕਰੀ ਕੌਡੀਆਂ ਵਾਲਾ ਛੁਰੀ ਸੱਪ ਏਸ਼ੀਆ ਦੇ 34 ਛੁਰੀ ਸੱਪਾਂ ਵਿਚੋਂ ਇਕ ਹੈ ਜਿਹੜੇ ਦੱਖਣੀ ਏਸ਼ੀਆ ਤੋਂ ਦੱਖਣੀ ਚੀਨ ਅਤੇ ਮਲਾਇਆ ਟਾਪੂਆਂ ਤਕ ਮਿਲਦੇ ਹਨ। ਰੱਸਲ ਕੁਕਰੀ ਇਹਨਾਂ ਦੀ ਇਕ ਹੋਰ ਆਮ ਕਿਸਮ ਹੈ ਭਾਵੇਂ ਕਿ ਉਹ ਰੰਗ ਅਤੇ ਨਮੂਨੇ ਦੇ ਪੱਖੋਂ ਵੰਨ-ਸੁਵੰਨੇ ਹੁੰਦੇ ਹਨ। ਸਿਰ ਉਤੇ ਤੀਰ ਦੀ ਨੋਕ ਵਰਗਾ ਅਨੋਖਾ ਨਿਸ਼ਾਨ ਕੁਕਰੀ ਦੀ ਵਿਸ਼ੇਸ਼ਤਾ ਹੈ।
**ਵੰਡ ਖੰਡ** : ਸਾਰੇ ਭਾਰਤ ਵਿਚ ਹੁੰਦਾ ਹੈ। ਆਸਾਮ ਦਾ ਸਫ਼ੈਦ ਧਾਰੀਆਂ ਵਾਲਾ (ਵਾਈਟ ਬਾਰਕ ਕੁਕਰੀ) 2000 ਮੀਟਰ ਤਕ ਉੱਚੀਆਂ ਪਹਾੜੀਆਂ ਉੱਤੇ ਪਾਇਆ ਜਾਂਦਾ ਹੈ।
**ਨਿਵਾਸ ਸਥਾਨ** : ਭਾਵੇਂ ਕਈ ਵਾਰੀ ਇਹ ਸਿਉਂਕ ਦੀਆਂ ਵਰਮੀਆਂ ਵਿਚ ਵੀ ਵੇਖਿਆ ਗਿਆ ਹੈ ਪਰ ਬਾਘ ਸੱਪ ਅਤੇ ਬਿੱਲੇ ਸੱਪ ਵਾਂਗ ਪੁਰਾਣੇ ਘਰਾਂ ਦੀ ਢਠਵਾੜਾਂ, ਤਰੇੜਾਂ ਅਤੇ ਦਰਖ਼ਤਾਂ ਦੀਆਂ ਖੋੜ੍ਹਾਂ ਇਸ ਦੇ ਮਨਭਾਉਂਦੇ ਟਿਕਾਣੇ ਹਨ।
**ਬੱਚੇ** : ਮਦੀਨ 3 ਤੋਂ 6 ਆਂਡੇ ਦਿੰਦੀ ਹੈ। ਮਦਰਾਸ ਵਿਚ ਬੱਚੇ ਸਤੰਬਰ ਵਿਚ ਨਿਕਲਦੇ ਹਨ।
**ਖੁਰਾਕ** : ਇਹ ਨਿੱਕੇ ਨਿੱਕੇ ਕਿਰਲੇ, ਚੂਹੇ, ਟਿੱਡੇ ਖਾਣੇ ਪਸੰਦ ਕਰਦੇ ਹਨ। ਐਮ. ਏ. ਸਮਿੱਥ ਅਨੁਸਾਰ ਇਹ ਰੀਂਗਣ ਵਾਲੇ ਜਾਨਵਰਾਂ ਅਤੇ ਪੰਛੀਆਂ ਦੇ ਆਂਡਿਆਂ ਦੇ ਵਿਸ਼ੇਸ਼ ਸ਼ੌਕੀਨ ਹਨ। ਛੋਟੇ ਸਪੋਲੀਏ, ਕੀੜੇ-ਮਕੌੜੇ, ਇਹਨਾਂ ਦੇ ਲਾਰਵੇ ਅਤੇ ਮੱਕੜੀਆਂ ਪਸੰਦ ਕਰਦੇ ਹਨ।
**ਮਹੱਤਵ** : ਇਹ ਵਧੇਰੇ ਗਿਣਤੀ ਵਿਚ ਨਹੀਂ ਮਿਲਦੇ ਅਤੇ ਬੜੇ ਘੱਟ ਦਿਖਾਈ ਦਿੰਦੇ ਹਨ। ਪਰ ਸਰੀਰ ਉੱਤੇ ਪੱਟੀਆਂ, ਕੌਡੀਆਂ ਕਾਰਣ ਇਸ ਨੂੰ ਸੰਗਚੂਰ ਸਮਝ ਕੇ ਮਾਰ ਦਿੱਤਾ ਜਾਂਦਾ ਹੈ।

## 8. ਧਾਰੀਦਾਰ (ਸਟਰਾਇਪਡ ਕੀਲ ਬੈਕ)

*ਐਮਫ਼ੀਜ਼ਮਾ ਸਟੋਲੇਟਾ (Amphiesma stolata)*

**ਵਿਸ਼ੇਸ਼ ਮੁਹਾਂਦਰਾ** : ਛੋਟੇ-ਛੋਟੇ ਖੁਰਦਰੇ ਚਾਨੇ, ਦੋ ਉੱਘੜਵੀਆਂ ਪੀਲੀਆਂ ਧਾਰੀਆਂ ਧੁਰ ਥੱਲੇ ਪਿੱਠ ਤੱਕ ਹੁੰਦੀਆਂ ਹਨ।

**ਔਸਤ ਲੰਬਾਈ** : 40 ਸੈਂਟੀਮੀਟਰ, ਜਨਮ ਸਮੇਂ 9 ਸੈਂਟੀਮੀਟਰ, ਵੱਧ ਤੋਂ ਵੱਧ 80 ਸੈਂਟੀਮੀਟਰ (ਮਦੀਨ)।

**ਰੰਗ ਰੂਪ** : ਧਾਰੀਆਂ ਵਾਲੇ ਕੀਲ ਬੈਕ ਸੱਪ ਸ਼ਕਲ-ਸੂਰਤ ਵਲੋਂ ਪਾਣੀ ਦੇ ਸੱਪਾਂ ਨਾਲ ਕਾਫ਼ੀ ਸਮਰੂਪਤਾ ਰੱਖਦੇ ਹਨ। ਵਾਸਤਵ ਵਿਚ ਇਹ ਸੱਪ ਪਾਣੀ ਵਿਚ ਬੜੀ ਸੁਖੈਨਤਾ ਅਨੁਭਵ ਕਰਦੇ ਹਨ ਅਤੇ ਇਹਨਾਂ ਦੇ ਪਿਛਲੇ ਲੰਬੇ ਦੰਦ ਡੱਡੂ ਫੜਨ ਵਿੱਚ ਬੜੇ ਸਹਾਇਕ ਹੁੰਦੇ ਹਨ। ਆਮ ਤੌਰ ਤੇ ਇਹਨਾਂ ਦਾ ਰੰਗ ਹਲਕਾ ਜਾਂ ਗੂੜ੍ਹਾ ਭੂਰਾ ਹੁੰਦਾ ਹੈ ਜਿਸ ਉੱਤੇ ਦੋ ਪੀਲੀਆਂ ਜਾਂ ਸਾਂਵਲੀਆਂ ਧਾਰੀਆਂ ਸਰੀਰ ਦੇ ਧੁਰ ਹੇਠਾਂ ਤੱਕ ਜਾਂਦੀਆਂ ਹਨ। ਸਿਰ ਦਾ ਰੰਗ ਹਲਕਾ ਭੂਰਾ ਹੁੰਦਾ ਹੈ ਅਤੇ ਸਿਰ ਦੇ ਦੋਵੇਂ ਪਾਸੇ ਠੋਡੀ ਅਤੇ ਬੁੱਲ੍ਹ ਚਿੱਟੇ ਜਾਂ ਜ਼ਰਦ ਹੁੰਦੇ ਹਨ। ਮਦਰਾਸ ਦੇ ਇਲਾਕੇ ਵਿਚ ਇਕ ਛੋਟਾ ਤੇ ਇਸ ਤੋਂ ਜਰਾ ਕੁ ਵੱਖਰੀ ਭਾਂਤ ਦਾ ਸੱਪ ਹੁੰਦਾ ਹੈ ਜਿਸ ਦੀਆਂ ਚੌੜੀਆਂ ਕਾਲੀਆਂ ਲਕੀਰਾਂ ਹਰ ਅੱਖ ਦੇ ਪਿੱਛੇ ਹੁੰਦੀਆਂ ਹਨ। ਇਹ ਭਾਰਤ ਦਾ ਘਾਹ ਵਿਚ ਰਹਿਣ ਵਾਲਾ ਆਮ ਸੱਪ ਹੈ।

**ਵੰਡ ਖੰਡ** : ਇਹ ਸਾਰੇ ਭਾਰਤ ਵਿਚ ਮਿਲਦਾ ਹੈ ਅਤੇ 2000 ਮੀਟਰ ਤੱਕ ਉੱਚੀਆਂ ਪਹਾੜੀਆਂ ਵਿਚ ਵੀ ਹੁੰਦਾ ਹੈ।

**ਨਿਵਾਸ ਸਥਾਨ** : ਛੱਪੜਾਂ ਦੇ ਕੰਢੇ, ਸੰਘਣੀ ਘਾਹ, ਝਾੜੀਆਂ ਅਤੇ ਧਾਨ ਦੇ ਖੇਤ ਇਸ ਦੇ ਮਨਪਸੰਦ ਟਿਕਾਣੇ ਹਨ।

**ਆਦਤਾਂ** : ਧਾਰੀਦਾਰ ਕੀਲ ਬੈਕ ਸੱਪ ਦਿਨੇ ਘੁੰਮਣ ਵਾਲੇ ਹਨ ਅਤੇ ਰਾਤੀ ਝਾੜੀਆਂ ਦਰਖ਼ਤਾਂ ਦੀਆਂ ਸ਼ਾਖ਼ਾਂ, ਖੁੱਡਾਂ ਜਾਂ ਚਟਾਨਾਂ ਹੇਠ ਸੌਂ ਕੇ ਗੁਜ਼ਾਰਦੇ ਹਨ। ਗਰਭ ਧਾਰਨ ਦੇ ਮੌਸਮ ਵਿਚ ਮਦੀਨ ਨਾਲ ਇਕੱਠੇ ਪੰਜ-ਪੰਜ ਛੇ-ਛੇ ਛੋਟੇ ਸੱਪਾਂ ਨੂੰ ਘੁੰਮਦੇ-ਫਿਰਦੇ ਵੇਖਿਆ ਗਿਆ ਹੈ। ਇਹ ਬਹੁਤ ਹੀ ਸ਼ਰੀਫ਼ ਸੱਪ ਹੈ। ਪਹਿਲੇ-ਪਹਿਲੇ ਫੜਨ ਸਮੇਂ ਵੀ ਡੰਗ ਨਹੀਂ ਮਾਰਦਾ। ਸਿਖਾਂਦਰੂ ਜਲ-ਥਲੀ ਰੀਂਗਣ ਵਾਲੇ ਜੀਵਾਂ ਦੇ ਵਿਗਿਆਨੀਆਂ ਲਈ ਇਹ ਬੜਾ ਮਨਪਸੰਦ ਹੈ। ਡਰਾਉਣ ਤੇ ਕੋਈ ਕੋਈ ਕੀਲ ਬੈਕ ਫ਼ਨ ਫੈਲਾਉਂਦਾ ਹੈ ਅਤੇ ਉਸ ਦੇ ਨੀਲੇ, ਲਾਲ ਅਤੇ ਚਿੱਟੇ ਚਾਨੇ ਵੇਖਣ ਵਿਚ ਬੜੇ ਖ਼ੂਬਸੂਰਤ ਜਾਪਦੇ ਹਨ।

**ਬੱਚੇ** : 11 ਅਗਸਤ ਨੂੰ ਮਦਰਾਸ ਦੇ ਸਰਪ ਪਾਰਕ ਵਿਚ ਇਕ ਮਦੀਨ ਨੇ 12 ਆਂਡੇ ਦਿੱਤੇ ਸਨ। ਅਸੀਂ ਦੇਖਿਆ ਹੈ ਕਿ ਇਸ ਜਾਤੀ ਦੀ ਸੱਪਣੀ ਸਾਰਾ ਸਾਲ ਹੀ ਆਂਡੇ ਦਿੰਦੀ ਹੈ।

**ਖੁਰਾਕ** : ਡੱਡੂ ਇਸ ਦੀ ਪ੍ਰਮੁੱਖ ਖ਼ੁਰਾਕ ਹੈ, ਪਰ ਇਹ ਸੱਪ ਛੋਟੇ ਕਿਰਲੇ, ਚੂਹੇ, ਡੱਡੀਆਂ ਵੀ ਖਾ ਜਾਂਦੇ ਹਨ। ਇਹਨਾਂ ਨੂੰ ਇਹ ਜੀਉਂਦੇ ਹੀ ਨਿਗਲ ਜਾਂਦੇ ਹਨ। ਸੱਪ ਡੱਡੂ ਅਤੇ ਕੀੜੇ ਮਕੌੜੇ, ਡੱਡੀਆਂ ਆਦਿ ਖਾਂਦੇ ਹਨ।



ਧਾਰੀਦਾਰ

**ਮਹੱਤਤਾ** : ਇਹ ਸੱਪ ਬਹੁਤ ਹੀ ਆਮ ਹਨ।
**ਟਿੱਪਣੀ** : ਇਹ ਆਮ ਤੌਰ ਤੇ ਬਾਗ਼ਾਂ ਵਿੱਚ ਮਿਲਦੇ ਹਨ। ਧਾਰੀਦਾਰ ਕੀਲ ਬੈਕ ਨੂੰ ਖੜੱਪਾ ਸੱਪ ਸਮਝ ਕੇ ਬਾਗ਼ਾਂ ਦੇ ਮਾਲੀ ਅਤੇ ਘਰਾਂ ਵਾਲੇ ਮਾਰ ਦਿੰਦੇ ਹਨ।

*ਨੁਕਸਾਨ ਰਹਿਤ*

## 9. ਖੁਰਦਰੀ ਪਿੱਠ ਵਾਲਾ ਸੱਪ (ਗ੍ਰੀਨ ਕੀਲ ਬੈਕ)

*ਮੈਕਰੋਪਿਸਥੋਡਾਨ ਪਲੰਬੀਕਲਰ (Macropisthodon plumbicolor)*

**ਵਿਸ਼ੇਸ਼ ਮੁਹਾਂਦਰਾ** : ਦਰਮਿਆਨਾ ਆਕਾਰ, ਖਰ੍ਹਵੇਂ ਚਾਨੇ, ਕਾਹੀ-ਰੰਗਾ, ਛੇੜਨ ਤੇ ਗ਼ਰਦਨ ਫੈਲਾ ਕੇ ਫੰਨ ਖੜਾ ਕਰ ਲੈਂਦਾ ਹੈ ਜਿਸ ਉੱਪਰ ਅੰਗਰੇਜ਼ੀ ਦੇ (V) 'ਵੀ' ਸ਼ਬਦ ਦਾ ਉੱਘੜਵਾਂ ਨਿਸ਼ਾਨ ਹੁੰਦਾ ਹੈ।
**ਔਸਤ ਲੰਬਾਈ** : 55 ਸੈਂਟੀਮੀਟਰ, ਜਨਮ ਸਮੇਂ 7.5 ਸੈਂਟੀਮੀਟਰ, ਵੱਧ ਤੋਂ ਵੱਧ 80 ਸੈਂਟੀਮੀਟਰ।
**ਰੰਗ ਰੂਪ** : ਜ਼ਿਆਦਾਤਰ ਗੀਢੇ ਅਤੇ ਗਠੀਲੇ ਹਰੇ ਨਾਗ (ਗ੍ਰੀਨ ਕੀਲ ਬੈਕ) ਚਮਕਦਾਰ ਹਰੇ ਰੰਗ ਦੇ ਹੁੰਦੇ ਹਨ ਜਿਹਨਾਂ ਉੱਤੇ ਉਗੜ-ਦੁਗੜੀਆਂ ਕਾਲੀਆਂ ਕੌਡੀਆਂ ਹੁੰਦੀਆਂ ਹਨ। ਸਿਰ ਤੇ ਗਰਦਨ ਉੱਤੇ ਬੜਾ ਸਾਫ਼ ਤੇ ਸਪਸ਼ਟ ਅੰਗਰੇਜ਼ੀ ਦੇ ਉਲਟੇ 'ਵੀ' ^ ਦਾ ਚਿੰਨ੍ਹ ਹੁੰਦਾ ਹੈ ਜਿਹੜਾ ਕਿ ਉਸ ਦੇ ਫੰਨ ਫੈਲਾਉਣ ਵੇਲੇ ਫੰਨ ਦਾ ਹੀ ਭਾਗ ਪ੍ਰਤੀਤ ਹੁੰਦਾ ਹੈ। ਇਸ ਦੀ ਖੱਲੜੀ ਥੋੜ੍ਹੀ ਚਮਕਦਾਰ ਪਰ ਕਾਫ਼ੀ ਖਰ੍ਹਵੀ ਹੁੰਦੀ ਹੈ। ਸਿਰ ਜ਼ਰਾ ਚੌੜਾ ਹੁੰਦਾ ਹੈ। ਅੱਖਾਂ ਦੀਆਂ ਪੁਤਲੀਆਂ ਗੋਲ ਅਤੇ ਵੱਡੀਆਂ-ਵੱਡੀਆਂ ਹੁੰਦੀਆਂ ਹਨ। ਹੇਠਲਾ ਪਾਸਾ ਚਿੱਟਾ-ਭੂਰਾ ਹੁੰਦਾ ਹੈ ਪਰ ਛੋਟੀ ਉਮਰ ਦੇ ਸੱਪਾਂ ਦੇ ਨਿਸ਼ਾਨ ਜ਼ਿਆਦਾ ਉੱਘੜਵੇਂ ਹੁੰਦੇ ਹਨ।
**ਵੰਡ ਖੰਡ** : ਭਾਰਤ ਦੇ ਜੰਗਲਾਂ ਵਿਚ ਸਮੁੰਦਰੀ ਤਲ ਤੋਂ 1500 ਮੀਟਰ ਦੀ ਉਚਾਈ ਤੱਕ ਮਿਲਦੇ ਹਨ।
**ਨਿਵਾਸ ਸਥਾਨ** : ਇਹ ਸੱਪ ਪ੍ਰਮੁੱਖ ਤੌਰ ਤੇ ਪਹਾੜੀਆਂ, ਪਠਾਰਾਂ ਉੱਤੇ ਸੰਘਣੇ ਸਦਾਬਹਾਰ ਜੰਗਲਾਂ ਅਤੇ ਪੱਤਝੜੀ ਵਣਾਂ ਵਿੱਚ ਮਿਲਦੇ ਹਨ।
**ਆਦਤਾਂ** : ਇਸ ਸੱਪ ਬਾਰੇ ਬੜੀ ਘੱਟ ਜਾਣਕਾਰੀ ਮਿਲਦੀ ਹੈ। ਹੋਰ ਬਹੁਤ ਸਾਰੇ ਸੱਪਾਂ ਵਾਂਗ ਇਹ ਸੱਪ ਵੀ ਡਰ ਕੇ, ਸੁੰਗੜ ਕੇ ਬਿੰਨਾ ਜਿਹਾ ਬਣ ਜਾਂਦਾ ਹੈ। ਜਦੋਂ ਤੰਗ ਕਰੀਏ ਤਾਂ ਖੜੋ ਕੇ ਚੰਗੇ ਆਕਾਰ ਵਿਚ ਫੰਨ ਫੈਲਾ ਲੈਂਦਾ ਹੈ। ਐਮ. ਏ. ਸਮਿਥ ਦੇ ਕਥਨ ਅਨੁਸਾਰ ਇਸ ਦਾ ਸੁਭਾਅ ਬੜਾ ਸਾਊ ਅਤੇ ਆਕਰਸ਼ਣ ਰਹਿਤ ਹੈ।
**ਬੱਚੇ** : ਮਦੀਨ ਲਗਭਗ 12 ਆਂਡੇ ਦਿੰਦੀ ਹੈ। 8 ਮਹੀਨੇ ਤੋਂ 1 ਸਾਲ ਤੱਕ ਬੱਚਿਆਂ ਦਾ ਰੰਗ ਗੂੜ੍ਹਾ ਰਹਿੰਦਾ ਹੈ ਅਤੇ ਸਰੀਰ ਉੱਤੇ ਕਾਲੀਆਂ ਧਾਰੀਆਂ ਤੇ ਥਿੰਮ ਹੁੰਦੇ ਹਨ। ਗਰਦਨ ਦੇ ਨਿਸ਼ਾਨ ਵੀ ਬੜੇ ਉੱਘੜਵੇਂ ਹੁੰਦੇ ਹਨ।
**ਖ਼ੁਰਾਕ** : ਹਰਾ ਕੀਲ ਬੈਕ ਨਾਗ ਦੂਸਰੇ ਸ਼ਿਕਾਰ ਨਾਲੋਂ ਡੱਡੂਆਂ ਵਰਗੇ ਜੀਵਾਂ ਨੂੰ ਜ਼ਿਆਦਾ



ਖੁਰਦਰੀ ਪਿੱਠ ਵਾਲਾ ਸੱਪ

ਤਰਜੀਹ ਦਿੰਦਾ ਹੈ। ਇਹ ਆਪਣੇ ਮੂੰਹ ਵਿਚਲੇ ਪਿਛਲੇ ਲੰਬੇ ਦੰਦਾਂ ਨਾਲ ਸ਼ਿਕਾਰ ਨੂੰ ਕਾਬੂ ਕਰਦਾ ਹੈ।

**ਮਹੱਤਤਾ** : ਭਾਵੇਂ ਇਹ ਸੱਪ ਆਮ ਨਹੀਂ ਪਰ ਕਾਫ਼ੀ ਥਾਵਾਂ ਤੇ ਮਿਲਦੇ ਹਨ। ਇਹਨਾਂ ਦੇ ਮਨ-ਪਸੰਦ ਟਿਕਾਣੇ ਜੰਗਲ ਬੜੀ ਤੇਜ਼ੀ ਨਾਲ ਅਲੋਪ ਹੋ ਰਹੇ ਹਨ।

*ਨੁਕਸਾਨ ਰਹਿਤ*

## 10. ਡੱਬ-ਖੜੱਬਾ ਖੁਰਦਰੀ ਪਿੱਠ ਵਾਲਾ ਪਾਣੀ ਦਾ ਸੱਪ (ਚੈਕੱਰਡ ਕੀਲ ਬੈਕ ਵਾਟਰ ਸਨੇਕ)

*ਜ਼ੈਨੋਕਰੋਪਿਸ ਪਿਸਕੇਟਰ (Xenochropis piscator)*

**ਵਿਸ਼ੇਸ਼ ਮੁਹਾਂਦਰਾ** : ਦਰਮਿਆਨਾ ਆਕਾਰ, ਖਰ੍ਹਵੇਂ ਪਰ, ਚਮਕੀਲੇ ਚਾਨੇ, ਸਪੱਸ਼ਟ ਕਾਲੀਆਂ ਧਾਰੀਦਾਰ ਅੱਖਾਂ ਅਤੇ ਪ੍ਰਤੱਖਵਾਂ ਡੱਬ-ਖੜੱਬਾ ਨਮੂਨਾ।

**ਔਸਤ ਲੰਬਾਈ** : 60 ਸੈਂਟੀਮੀਟਰ, ਜਨਮ ਸਮੇਂ 12.5 ਸੈਂਟੀਮੀਟਰ, ਵੱਧ ਤੋਂ ਵੱਧ 1.75 ਮੀਟਰ (ਮਦੀਨ)।

**ਰੰਗ ਰੂਪ** : ਡੱਬ-ਖੜੱਬੇ ਖੁਰਦਰੀ ਪਿੱਠ ਵਾਲੇ ਪਾਣੀ ਦੇ ਸੱਪ ਰੰਗਾਂ ਦੇ ਪੱਖੋਂ ਅੱਡ-ਅੱਡ ਹੁੰਦੇ ਹਨ। ਹਾਲਾਂ ਕੇ ਚਿੰਨ੍ਹਾਂ ਵਾਲੇ ਕਾਲੇ ਤੋਂ ਲੈ ਕੇ ਲਿਸ਼ਕਵੇਂ ਪੀਲੇ ਰੰਗ ਅਤੇ ਵਿਸ਼ੇਸ਼ ਕਾਲੀਆਂ ਤੇ ਚਿੱਟੀਆਂ ਡੱਬੀਆਂ ਦੇ ਨਮੂਨੇ ਵਾਲੇ ਹੁੰਦੇ ਹਨ। ਅੱਖਾਂ ਉੱਤੇ ਇਕ ਜਾਂ ਦੋ ਉਘੜਵੀਆਂ ਲਕੀਰਾਂ। ਤਿੱਖਾ ਤੇ ਗੋਲ ਸਿਰ ਗਰਦਨ ਤੋਂ ਵੱਖਰਾ ਹੁੰਦਾ ਹੈ। ਚਾਨੇ ਬੜੇ ਖੁਰਦਰੇ ਅਤੇ ਸਰੀਰ ਭਾਰਾ ਪਰ ਚਮਕਦਾਰ ਹੁੰਦਾ ਹੈ। ਇਹ ਭਾਰਤ ਦਾ ਆਮ ਪਾਣੀ ਦਾ ਸੱਪ ਹੈ ਜਿਹੜਾ ਕਿ ਤਾਜ਼ੇ ਪਾਣੀ ਵਿਚ ਅਤੇ ਉਸ ਦੇ ਨੇੜੇ ਆਮ ਮਿਲਦਾ ਹੈ।

**ਵੰਡ ਖੰਡ** : ਇਹ ਸਾਰੇ ਭਾਰਤ ਵਿਚ ਮਿਲਦਾ ਹੈ। ਪੂਰਬੀ ਤੇ ਪੱਛਮੀ ਘਾਟ ਅਤੇ ਹਿਮਾਲਾ ਦੀਆਂ ਉੱਚੀਆਂ ਪਹਾੜੀਆਂ ਦੀਆਂ ਨਦੀਆਂ ਵਿਚ ਕਾਲੇ ਰੰਗ ਦੀ ਜਾਤੀ ਆਮ ਮਿਲਦੀ ਹੈ ਪਰੰਤੂ ਆਦਤਾਂ ਤੇ ਸੂਰਤ ਵਲੋਂ ਇਹਨਾਂ ਵਿਚ ਬੜੀ ਸਮਾਨਤਾ ਹੈ। ਇਹ ਹਿਮਾਲਾ ਪਰਬਤ ਦੀਆਂ 3000 ਮੀਟਰ ਤੱਕ ਉੱਚੀਆਂ ਪਹਾੜੀਆਂ ਉੱਤੇ ਮਿਲਦਾ ਹੈ।

**ਨਿਵਾਸ ਸਥਾਨ** : ਝੀਲਾਂ, ਤਲਾਬ, ਖੂਹਾਂ, ਦਰਿਆਵਾਂ, ਨਦੀਆਂ, ਪਾਣੀ ਭਰੇ ਧਾਨ ਦੇ ਖੇਤ ਇਸ ਦੇ ਨਿਵਾਸ ਸਥਾਨ ਹਨ।

**ਆਦਤਾਂ** : ਡੱਬ-ਖੜੱਬੇ ਕੀਲ ਬੈਕ ਸੱਪ ਦਿਨ ਰਾਤ ਸਰਗਰਮ ਰਹਿੰਦੇ ਹਨ। ਧਾਨ ਦੇ ਖੇਤਾਂ ਅਤੇ ਤਲਾਬਾਂ ਦੇ ਕੰਢਿਆਂ ਦੇ ਨਾਲ ਨਾਲ ਸ਼ਿਕਾਰ ਕਰਦੇ ਹਨ। ਰਾਤ ਦਾ ਵਧੇਰੇ ਸਮਾਂ ਧਰਤੀ ਉਤੇ ਗੁਜ਼ਾਰਦੇ ਹਨ। ਜਦੋਂ ਉਤੇਜਿਤ ਹੁੰਦੇ ਹਨ ਤਾਂ ਸਿਰ ਫੈਲਾ ਕੇ ਗਰਦਨ ਦੀਆਂ ਪੱਸਲੀਆਂ ਫੁਲਾ ਕੇ ਖੜੋ ਜਾਂਦੇ ਹਨ। ਉੱਪਰ ਪੈਰ ਆ ਜਾਣ ਜਾਂ ਫੜਨ ਸਮੇਂ ਇਕਦਮ ਕੱਟਦੇ ਹਨ ਪਰ ਜੇ ਉਹਨਾਂ ਨਾਲ ਚੰਗਾ ਪਿਆਰ ਕੀਤਾ ਜਾਵੇ ਤਾਂ ਛੇਤੀ ਹੀ ਪਾਲਤੂ ਬਣ ਜਾਂਦੇ ਹਨ।



ਡੱਬ-ਖੜੱਬਾ ਖੁਰਦਰੀ ਪਿੱਠ ਵਾਲਾ ਪਾਣੀ ਦਾ ਸੱਪ

**ਬੱਚੇ** : ਮਦੀਨ ਆਮ ਤੌਰ ਤੇ ਚੂਹਿਆਂ ਦੀਆਂ ਖੁੱਡਾਂ, ਸਿਉਂਕ ਦੀਆਂ ਵਰਮੀਆਂ, ਖੂਹਾਂ, ਕੰਧਾਂ ਅਤੇ ਤਲਾਬ ਦੇ ਬੰਨ੍ਹਾਂ ਦੀਆਂ ਮੋਰੀਆਂ ਵਿਚ 20 ਤੋਂ 40 ਆਂਡੇ ਦਿੰਦੀ ਹੈ। ਉਹ ਆਪਣੇ ਆਂਡਿਆਂ ਨੂੰ ਬਚਾਉਂਦੀ ਅਤੇ ਸੇਂਦੀ ਹੈ। 60-70 ਦਿਨ ਬਾਅਦ ਉਹਨਾਂ ਵਿਚੋਂ ਬੱਚੇ ਨਿਕਲ ਆਉਂਦੇ ਹਨ। ਮਦਰਾਸ ਵਿਚ ਮਦੀਨ ਦਸੰਬਰ ਤੋਂ ਫਰਵਰੀ ਤੱਕ ਆਂਡੇ ਦਿੰਦੀ ਹੈ ਪਰ ਉੱਤਰ ਵਿਚ ਆਂਡੇ ਦੇਣ ਦਾ ਮੌਸਮ ਮਾਰਚ ਦੇ ਨੇੜੇ-ਤੇੜੇ ਹੁੰਦਾ ਹੈ।

**ਖੁਰਾਕ** : ਛੋਟੇ ਸੱਪ ਪਾਣੀ ਦੇ ਕੀੜੇ-ਮਕੌੜੇ ਅਤੇ ਡੱਡੂ ਖਾਂਦੇ ਹਨ। ਪਰ ਵੱਡੇ ਹੋ ਕੇ ਉਹ ਮੱਛੀਆਂ, ਡੱਡੂਆਂ ਅਤੇ ਕਦੀ-ਕਦੀ ਚੂਹਿਆਂ ਤੇ ਪੰਛੀਆਂ ਦਾ ਭੋਜਨ ਕਰਦੇ ਹਨ। ਆਮ ਤੌਰ ਤੇ ਉਹ ਆਪਣੇ ਸ਼ਿਕਾਰ ਨੂੰ ਜੀਉਂਦੇ ਨੂੰ ਵੀ ਨਿਗਲ ਜਾਂਦੇ ਹਨ। ਉਪਰਲੇ ਜਬਾੜੇ ਦੇ ਪਿਛਲੇ ਲੰਬੇ ਤੇ ਕੁੰਡੀ ਵਰਗੇ ਦੰਦ ਡੱਡੂਆਂ ਨੂੰ ਦਬੋਚ ਲੈਂਦੇ ਹਨ ਅਤੇ ਪੱਛ-ਪੱਛ ਕੇ ਖਾ ਜਾਂਦੇ ਹਨ।

**ਮਹੱਤਵ** : ਖੱਲਾਂ ਦੇ ਧੰਦੇ ਵਿਚ ਇਸ ਪਾਣੀ ਦੇ ਸੱਪ ਦੀ ਖੱਲ ਬੜੀ ਖ਼ਾਸ ਚੀਜ਼ ਹੈ। ਭਾਵੇਂ ਇਹ ਸੱਪ ਭਾਰਤ ਵਿਚ ਆਮ ਅਤੇ ਕਾਫ਼ੀ ਮਿਲਦੇ ਹਨ ਪਰ ਅਸੀਂ ਦੇਖਿਆ ਹੈ ਕਿ ਹਰ ਮੌਸਮ ਵਿਚ ਵੱਡੀ ਪੱਧਰ ਤੇ ਸੰਗ੍ਰਹਿਣ ਕੀਤੇ ਜਾਣ ਕਾਰਣ ਇਹਨਾਂ ਦੀਆਂ ਕਈ ਸਥਾਨਿਕ ਜਾਤੀਆਂ ਘਟਦੀਆਂ ਜਾ ਰਹੀਆਂ ਹਨ।

*ਨੁਕਸਾਨ ਰਹਿਤ*

## 11. ਹਰਾ ਖੁਰਦਰੀ ਪਿੱਠ ਵਾਲਾ ਸੱਪ (ਓਲਿਵ ਕੀਲ ਬੈਕ ਵਾਟਰ ਸਨੇਕ)

*ਐਟਰੇਟੀਅਮ ਸ਼ਿਸਟੋਸਮ (Atretium schistosum)*

**ਵਿਸ਼ੇਸ਼ ਮੁਹਾਂਦਰਾ** : ਛੋਟੇ ਤੋਂ ਦਰਮਿਆਨੇ ਆਕਾਰ ਦੇ ਖਰ੍ਹਵੇਂ ਪਰ ਚਮਕੀਲੇ ਚਾਨੇ, ਸਰੀਰ ਦੀ ਅੱਧੀ ਪਿੱਠ ਜੈਤੂਨੀ ਹਰਾ, ਹੇਠਲਾ ਪਾਸਾ ਜ਼ਰਦਈ।

**ਔਸਤ ਲੰਬਾਈ** : 45 ਸੈਂਟੀਮੀਟਰ, ਜਨਮ ਸਮੇਂ 10 ਸੈਂਟੀਮੀਟਰ, ਵੱਧ ਤੋਂ ਵੱਧ 1 ਮੀਟਰ।

**ਰੰਗ ਰੂਪ** : ਹਰਾ ਖੁਰਦਰੀ ਪਿੱਠ ਵਾਲਾ ਕੀਲ ਬੈਕ ਸੱਪ ਪਤਲੇ ਸਿਰ ਵਾਲਾ ਹੁੰਦਾ ਹੈ। ਸਮੁੱਚਾ ਰੰਗ ਗੂੜ੍ਹਾ ਜੈਤੂਨੀ ਹਰਾ ਹੁੰਦਾ ਹੈ। ਕਈ ਵਾਰ ਸਰੀਰ ਦੇ ਦੋਹੀਂ ਪਾਸੀਂ ਲਾਲ ਲਕੀਰਾਂ ਦੇ ਹਾਸ਼ੀਏ ਹੁੰਦੇ ਹਨ। ਹੇਠਲਾ ਪਾਸਾ ਜ਼ਰਦਈ ਜਾਂ ਸੰਤਰੀ ਹੁੰਦਾ ਹੈ। ਮਦੀਨ ਆਮ ਤੌਰ ਤੇ ਨਰ ਨਾਲੋਂ ਲੰਬੀ ਹੁੰਦੀ ਹੈ। ਓਲਿਵ ਕੀਲ ਬੈਕ ਜਾਤੀ ਇਨ ਹਾਈਡਰ ਪਾਣੀ ਦੇ ਸੱਪ ਨਾਲ ਕਾਫ਼ੀ ਮੇਲ ਖਾਂਦੀ ਹੈ ਜੋ ਕਿ ਕੋਮਲ ਪਾਣੀ ਦਾ ਸੱਪ ਹੈ ਅਤੇ ਜੋ ਦਰਿਆਵਾਂ ਅਤੇ ਚੋਆਂ ਦੇ ਕੰਢਿਆਂ ਉੱਪਰਲੀਆਂ ਤੇੜਾਂ ਨੂੰ ਵਧੇਰੇ ਪਸੰਦ ਕਰਦਾ ਹੈ। ਇਹ ਕੇਰਲਾ, ਉੜੀਸਾ ਅਤੇ ਬੰਗਾਲ ਵਿਚ ਬਹੁਤਾਤ ਵਿਚ ਹੁੰਦਾ ਹੈ।

**ਵੰਡ ਖੰਡ** : ਇਹ ਪ੍ਰਾਇਦੀਪੀ ਭਾਰਤ ਵਿਚ ਆਮ ਹੁੰਦਾ ਹੈ ਪਰ ਉੱਤਰ ਵਿਚ ਨਹੀਂ ਹੁੰਦਾ। ਸਮੁੰਦਰੀ ਤਲ ਤੋਂ 1000 ਮੀਟਰ ਤੋਂ ਵੱਧ ਉਚਾਈ 'ਤੇ ਵੀ ਮਿਲਦਾ ਹੈ।

**ਨਿਵਾਸ ਸਥਾਨ** : ਤਲਾਵਾਂ ਅਤੇ ਛੱਪੜਾਂ ਦਾ ਸਥਿਰ ਪਾਣੀ ਇਸ ਦਾ ਟਿਕਾਣਾ ਹੈ ਜਿੱਥੇ ਇਹ ਕੇਕੜਿਆਂ ਆਦਿ ਦੀਆਂ ਖੁੱਡਾਂ ਮੱਲ ਲੈਂਦੇ ਹਨ।



ਹਰਾ ਖੁਰਦਰੀ ਪਿੱਠ ਵਾਲਾ ਸੱਪ

**ਆਦਤਾਂ** : ਇਹ ਦਿਨ ਨੂੰ ਬਾਹਰ ਨਿਕਲਣ ਵਾਲਾ ਸੱਪ ਜਾਪਦਾ ਹੈ ਪਰ ਕਈ ਵਾਰੀ ਰਾਤ ਨੂੰ ਵੀ ਫਿਰਦਿਆਂ ਦੇਖਿਆ ਗਿਆ ਹੈ। ਜਦੋਂ ਕਾਬੂ ਕੀਤਾ ਜਾਵੇ ਤਾਂ ਇਹ ਕਦੇ ਕਦਾਈਂ ਹੀ ਡੰਗ ਮਾਰਦਾ ਹੈ।

**ਬੱਚੇ** : ਮਦੀਨ ਦਸੰਬਰ ਤੋਂ ਮਾਰਚ ਤੱਕ 12 ਤੋਂ 30 ਆਂਡੇ ਦਿੰਦੀ ਹੈ।

**ਖ਼ੁਰਾਕ** : ਇਹ ਡੱਡੂਆਂ ਅਤੇ ਮੱਛੀਆਂ ਨੂੰ ਪਾਸੇ ਤੋਂ ਹਮਲਾ ਕਰ ਕੇ ਬੜੀ ਹੁਸ਼ਿਆਰੀ ਨਾਲ ਦੂਸਰੇ ਜਲਚਰਾਂ ਅਤੇ ਸਮੁੰਦਰੀ ਸੱਪਾਂ ਵਾਂਗ ਕਾਬੂ ਕਰ ਲੈਂਦਾ ਹੈ। ਇਹ ਤੈਰਦਾ ਹੋਇਆ ਸ਼ਿਕਾਰ ਕੋਲੋਂ ਲੰਘ ਜਾਂਦਾ ਹੈ ਅਤੇ ਫੇਰ ਅਚਾਨਕ ਉਸ ਨੂੰ ਸਿਰ ਵਲੋਂ ਕਾਬੂ ਕਰ ਕੇ ਦਬਾ ਲੈਂਦਾ ਹੈ। ਇਸ ਨੂੰ ਮੱਛਰਾਂ ਦਾ ਲਾਰਵਾਂ ਖਾਂਦਿਆਂ ਵੀ ਦੇਖਿਆ ਗਿਆ ਹੈ। ਖ਼ਾਸ ਤੌਰ ਤੇ ਡੀ.ਡੀ.ਟੀ. ਦੇ ਖਤਰੇ ਅਤੇ ਮਲੇਰੀਏ ਦੇ ਵੱਧ ਰਹੇ ਖ਼ਤਰੇ ਨੂੰ ਦੇਖਦੇ ਹੋਏ ਪਾਣੀ ਦੇ ਸੱਪ ਦੀ ਇਸ ਖ਼ੁਰਾਕ ਤੇ ਹੋਰ ਅਧਿਐਨ ਕਰਨ ਦੀ ਜ਼ਰੂਰਤ ਹੈ।

**ਮਹੱਤਤਾ** : ਆਮ ਮਿਲਦਾ ਹੈ। ਕਈ ਵਾਰੀ ਇਸ ਨੂੰ 'ਜਲ-ਨਾਗ' ਵੀ ਆਖਿਆ ਜਾਂਦਾ ਹੈ, ਪਰ ਲੋਕ ਇਸ ਨਿੱਕੇ ਅਤੇ ਭੁਲੇਖਾ ਪਾਊ ਸੱਪ ਨੂੰ ਸਹਿਣ ਕਰਦੇ ਹਨ। ਇਸ ਦੇ ਫਲਸਰੂਪ ਇਹ ਵਧੇਰੇ ਆਮ ਮਿਲਦਾ ਹੈ।

*ਨੁਕਸਾਨ ਰਹਿਤ*

## 12. ਸੂਸ਼ਾ ਬਾਸ਼ਾ ਸੱਪ (ਟਰਿੰਕਟ ਸਨੇਕ)

*ਐਲੇਫ਼ ਹੇਲੇਨਾ (Elaphe helena)*

**ਵਿਸ਼ੇਸ਼ ਮੁਹਾਂਦਰਾ** : ਦਰਮਿਆਨਾ ਆਕਾਰ, ਪਤਲਾ, ਕੋਮਲ ਅਤੇ ਚਮਕੀਲੇ ਚਾਨੇ, ਅਗਲਾ ਸਰੀਰ ਚਮਕੀਲਾ ਪਰ ਪੂਛ ਕਾਲੀ।

**ਔਸਤ ਲੰਬਾਈ** : 70 ਸੈਂਟੀਮੀਟਰ, ਜਨਮ ਸਮੇਂ 25 ਸੈਂਟੀਮੀਟਰ, ਵੱਧ ਤੋਂ ਵੱਧ 1.5 ਮੀਟਰ।

**ਰੰਗ ਰੂਪ** : ਸੂਸ਼ਾ ਬਾਸ਼ਾ ਸੱਪ ਸਲੇਟੀ ਅਤੇ ਭੂਰੇ ਕਥਈ ਰੰਗ ਦਾ ਹੁੰਦਾ ਹੈ। ਸਰੀਰ ਦੇ ਪਿਛਲੇ ਹਿੱਸੇ ਉੱਤੇ ਦੋ ਗੂੜ੍ਹੀਆਂ ਕਾਲੀਆਂ ਧਾਰੀਆਂ ਹੁੰਦੀਆਂ ਹਨ। ਅਗਲੇ ਹਿੱਸੇ ਤੇ ਹਲਕੀਆਂ ਪੱਟੀਆਂ ਅਤੇ ਵੱਡੀਆਂ-ਵੱਡੀਆਂ ਡੱਬੀਆਂ ਹੁੰਦੀਆਂ ਹਨ। ਲੰਬਾ ਸਿਰ ਚਿੰਨ੍ਹ ਰਹਿਤ ਹੁੰਦਾ ਹੈ। ਅੱਖਾਂ ਵੱਡੀਆਂ-ਵੱਡੀਆਂ, ਪੁਤਲੀਆਂ ਉਹਨਾਂ ਦੀਆਂ ਗੋਲ ਹੁੰਦੀਆਂ ਹਨ। ਗਰਦਨ ਦੇ ਦੋਹੀਂ ਪਾਸੀ, ਦੋ ਛੋਟੀਆਂ-ਛੋਟੀਆਂ ਕਾਲੀਆਂ ਲਕੀਰਾਂ ਹੁੰਦੀਆਂ ਹਨ ਜੋ ਵਿਚਕਾਰ ਮਿਲ ਕੇ ਅੰਗ੍ਰੇਜ਼ੀ ਦੇ ਉਲਟੇ 'ਵੀ' (V) ਵਿਚ ਬਦਲ ਜਾਂਦੀਆਂ ਹਨ। ਹੇਠਲਾ ਪਾਸਾ ਮੋਤੀਆ ਚਿੱਟਾ ਹੁੰਦਾ ਹੈ। ਚਾਨੇ ਚਿੱਟੇ ਅਤੇ ਚਮਕਦਾਰ ਹੁੰਦੇ ਹਨ। ਪਰ ਅੱਖਾਂ ਦੇ ਸਾਹਮਣੇ ਦੇ ਚਾਨਿਆਂ ਤੇ ਮੁਲਾਇਮ ਪਰਦੇ ਜਿਹੇ ਪਏ ਹੋਏ ਹੁੰਦੇ ਹਨ ਜੋ ਕਿ ਸੰਵੇਦਨਸ਼ੀਲ ਹੋ ਸਕਦੇ ਹਨ। ਭਾਰਤ ਵਿੱਚ ਇਹਨਾਂ ਸੱਪਾਂ ਦੀਆਂ 9 ਜਾਤੀਆਂ ਮਿਲਦੀਆਂ ਹਨ। ਇਹਨਾਂ ਵਿਚੋਂ ਵਿਸ਼ੇਸ਼ ਭਾਂਤ ਦੀ ਸ਼ਾਂਤ ਸੁਭਾਅ ਵਾਲੀ ਜਾਤੀ ਮੈਦਾਨਾਂ ਤੇ ਪਹਾੜੀਆਂ ਵਿਚ ਸਰਦੀਆਂ ਦੇ ਮੌਸਮ ਵਿਚ ਦੇਖੀ ਜਾਂਦੀ ਹੈ।

**ਵੰਡ ਖੰਡ** : ਇਹ ਸਾਰੇ ਭਾਰਤ ਵਿਚ ਮਿਲਦਾ ਹੈ। ਸੂਸ਼ਾ ਬਾਸ਼ਾ ਅੰਡੇਮਾਨ ਵਿਚ ਅਤੇ ਮੈਂਟਰਿਨ ਟਰਿੰਕਟ ਹਿਮਾਲਾ ਦੀਆਂ 4000 ਮੀਟਰ ਉੱਚੀਆਂ ਪਹਾੜੀਆਂ 'ਤੇ ਮਿਲਦਾ ਹੈ।



ਸੂਸ਼ਾ ਬਾਸ਼ਾ ਸੱਪ

**ਨਿਵਾਸ ਸਥਾਨ** : ਗਰਮੀ ਦੇ ਮੌਸਮ ਵਿਚ ਇਹ ਸਿਉਂਕ ਦੀਆਂ ਵਰਮੀਆਂ, ਚਟਾਨਾਂ ਦੇ ਢੇਰਾਂ ਅਤੇ ਤੇੜਾਂ ਵਿਚ ਕਾਫੀ ਡੂੰਘਾਈ ਵਿਚ ਰਹਿੰਦੇ ਹਨ। ਠੰਡ ਦੇ ਮੌਸਮ ਵਿਚ ਇਹ ਬਾਹਰ ਨਿਕਲਦੇ ਹਨ ਅਤੇ ਪੱਤੇਦਾਰ ਰੁੱਖਾਂ ਅਤੇ ਝਾੜੀਆਂ ਵਿਚ ਮਿਲਦੇ ਹਨ।

**ਆਦਤਾਂ** : ਇਹ ਦਿਨ ਰਾਤ ਕਿਰਿਆਸ਼ੀਲ ਰਹਿੰਦੇ ਹਨ। ਭਾਵੇਂ ਇਹ ਆਮ ਤੌਰ ਤੇ ਸਾਊ ਅਤੇ ਸ਼ਾਂਤ ਹੁੰਦੇ ਹਨ ਪਰ ਫੜਨ ਸਮੇਂ ਕਈ ਸੱਪ ਗਰਦਨ ਫੈਲਾ ਕੇ ਮੂੰਹ ਖੋਲ੍ਹ ਕੇ ਪਿੱਛੇ ਹਟ ਜਾਂਦੇ ਹਨ ਅਤੇ ਪੂਛ ਭਾਰ ਖੜੋ ਕੇ ਵਾਰ ਕਰਨ ਵਾਲੇ ਉਤੇ ਹਮਲਾ ਕਰਦੇ ਹਨ। ਕਈ ਵਾਰ ਬਚਾਓ ਲਈ ਆਪਣੀ ਪੂਛ ਹਿਲਾਉਂਦੇ ਹਨ ਜਿਹੜੀ ਕਿ ਅਮਰੀਕਾ ਦੇ ਚੱਕੀ ਨਾਗ ਦੀ ਯਾਦ ਦੁਆਉਂਦੀ ਹੈ।

**ਬੱਚੇ** : ਮਦੀਨ 6 ਤੋਂ 8 ਤੱਕ ਲੰਮੇ-ਲੰਮੇ ਆਂਡੇ ਦਿੰਦੀ ਹੈ। ਬੱਚੇ ਬਾਲਗਾਂ ਦੇ ਹੀ ਸਮਰੂਪ ਹੁੰਦੇ ਹਨ। ਮਦਰਾਸ ਦੇ ਸੱਪ ਘਰ ਵਿਚ 14 ਫਰਵਰੀ ਨੂੰ ਮਦੀਨ ਨੇ ਅੱਠ ਆਂਡੇ ਦਿੱਤੇ ਅਤੇ 11 ਅਪ੍ਰੈਲ ਨੂੰ ਬੱਚੇ ਕੱਢੇ। ਦੂਜੀ ਨੇ ਅੱਧ ਦਸੰਬਰ ਵਿੱਚ ਆਂਡੇ ਦਿੱਤੇ ਅਤੇ ਇਕ ਹੋਰ ਨੇ ਅਗਸਤ ਦੇ ਅੰਤ ਵਿਚ ਆਂਡੇ ਦਿੱਤੇ।

**ਖ਼ੁਰਾਕ** : ਅਮਰੀਕਾ ਦੇ ਚੂਹੇ ਖਾਣੇ ਸੱਪ ਵਾਂਗ ਬਾਲਗ ਸੂਸ਼ਾ ਬਾਸ਼ਾ ਦੀ ਪ੍ਰਮੁੱਖ ਖ਼ੁਰਾਕ ਚੂਹੇ ਹਨ। ਇਹ ਸ਼ਿਕਾਰ ਨੂੰ ਦਬਾ ਕੇ ਮਾਰਦਾ ਹੈ। ਕਈ ਵਾਰੀ ਇਹ ਪੰਛੀ ਅਤੇ ਉਹਨਾਂ ਦੇ ਆਂਡੇ ਵੀ ਖਾ ਜਾਂਦਾ ਹੈ। ਬੱਚੇ ਛੋਟੀਆਂ ਛੋਟੀਆਂ ਕਿਰਲੀਆਂ ਅਤੇ ਕੀੜੇ ਮਕੌੜੇ ਖਾਂਦੇ ਹਨ।

**ਮਹੱਤਤਾ** : ਇਹ ਸੱਪ ਕਿਤੇ ਵੀ ਬਹੁਤੇ ਆਮ ਨਹੀਂ। ਇਹ ਵਾਹੀ ਬੀਜੀ ਵਾਲੇ ਖੇਤਾਂ ਅਤੇ ਜੰਗਲਾਂ ਵਿਚ ਰਹਿਣਾ ਪਸੰਦ ਕਰਦੇ ਹਨ। ਖੇਤੀਬਾੜੀ ਲਈ ਲਗਾਤਾਰ ਖਾਲੀ ਕੀਤੀ ਜਾ ਰਹੀ ਥਾਂ ਵਿੱਚ ਵਾਧਾ ਹੋਣ ਕਾਰਣ ਇਹਨਾਂ 'ਤੇ ਕੋਈ ਪ੍ਰਭਾਵ ਨਹੀਂ ਪਿਆ। ਭਾਵੇਂ ਇਹ ਅਕਸਰ ਆਕਾਰ ਵਿੱਚ ਵੱਡੇ ਅਤੇ ਸੁੰਦਰ ਹੁੰਦੇ ਹਨ ਪਰ ਇਹਨਾਂ ਦੀ ਗਿਣਤੀ ਏਨੀ ਜ਼ਿਆਦਾ ਨਹੀਂ ਕਿ ਖੱਲ ਦੇ ਧੰਦੇ ਵਿੱਚ ਇਹਨਾਂ ਦੀ ਮੰਗ ਹੋਵੇ।

**ਟਿੱਪਣੀ** : ਇਹਨਾਂ ਨੂੰ ਭੁਲੇਖੇ ਨਾਲ ਜ਼ਹਿਰੀਲੇ ਸਮਝਿਆ ਜਾਂਦਾ ਹੈ। ਇਥੋਂ ਤੱਕ ਕਿ ਈਰੂਲਾ ਵਰਗ ਨੂੰ ਵੀ ਇਹ ਭੁਲੇਖਾ ਹੈ।

*ਨੁਕਸਾਨ ਰਹਿਤ*

## 13. ਚੂਹੇ ਖਾਣਾ ਸੱਪ (ਰੈਟ ਸਨੇਕ)

*ਟਾਈਯਾਸ ਮੀਊਕੋਸਸ (Ptyas mucosus)*

**ਵਿਸ਼ੇਸ਼ ਮੁਹਾਂਦਰਾ** : ਲੰਬਾ, ਲਹਿਰੀਆ ਧਾਰੀਆਂ ਵਾਲਾ, ਚਮਕਦਾਰ ਚਾਨੇ। ਪਿੱਠ ਦੀਆਂ ਧਾਰੀਆਂ ਉੱਭਰਵੀਆਂ ਹੁੰਦੀਆਂ ਹਨ। ਗਰਦਨ ਪਤਲੀ ਅਤੇ ਅੱਖਾਂ ਵੱਡੀਆਂ ਹੁੰਦੀਆਂ ਹਨ।
**ਔਸਤ ਲੰਬਾਈ** : 2 ਮੀਟਰ, ਜਨਮ ਸਮੇਂ 32 ਸੈਂਟੀਮੀਟਰ, ਵੱਧ ਤੋਂ ਵੱਧ 3.5 ਮੀਟਰ (ਨਰ)।
**ਰੰਗ ਰੂਪ** : ਬਹੁਤ ਥਾਵਾਂ ਤੇ ਆਮ ਮਿਲਣ ਵਾਲਾ ਚੂਹੇ ਖਾਣਾ ਸੱਪ ਅਕਸਰ ਇਸ ਦੇ ਰੰਗਾਂ ਵਿਚ ਕਾਫ਼ੀ ਅੰਤਰ ਮਿਲਦਾ ਹੈ। ਉਦਾਹਰਣ ਦੇ ਤੌਰ ਤੇ ਮੈਦਾਨੀ ਖੇਤਰਾਂ ਵਿਚ ਮਿਲਣ ਵਾਲੇ ਇਸ ਸੱਪ ਦਾ ਰੰਗ ਹਲਕਾ ਪੀਲਾ ਹੁੰਦਾ ਹੈ, ਪਹਾੜੀ ਖੇਤਰਾਂ ਵਿਚ ਮਿਲਣ ਵਾਲੇ ਸੱਪ ਦਾ ਸ਼ਾਹ ਕਾਲਾ। ਇਸ ਤੋਂ ਇਲਾਵਾ ਇਹ ਹਰੇ ਜੈਤੂਨੀ ਅਤੇ ਵਿਚ ਵਿਚਾਲਿਉਂ ਭੂਰੇ ਰੰਗ ਦੇ ਵੀ ਹੁੰਦੇ ਹਨ। ਸਰੀਰ ਦਾ ਰੰਗ ਇਕਸਾਰ ਹੁੰਦਾ ਹੈ। ਪਰੰਤੂ ਇਕ ਦੂਜੇ ਉਤੇ ਚੜ੍ਹੇ ਚਾਨਿਆਂ ਉੱਤੇ ਨਿਸ਼ਾਨ ਉਸ ਸਮੇਂ ਦਿਸਦੇ ਹਨ ਜਦੋਂ ਉਹ ਬਚਾਓ ਲਈ ਫੁੰਕਾਰੇ ਮਾਰਦਾ ਹੈ। ਉੱਤਰੀ ਭਾਰਤੀ ਜਾਤੀ ਦੇ ਸੱਪਾਂ ਦੇ ਥੱਲਵੇਂ ਪਾਸੇ ਉੱਤੇ ਅਕਸਰ ਉੱਘੜਵੀਆਂ ਕਾਟਵੀਆਂ ਧਾਰੀਆਂ ਹੁੰਦੀਆਂ ਹਨ। ਗਹੁ ਨਾਲ ਦੇਖਿਆ ਜਾਵੇ ਤਾਂ ਹੇਠਲੇ ਬੁੱਲ੍ਹ ਉੱਤੇ ਅਕਸਰ ਲੇਟਵੀਆਂ ਕਾਲੀਆਂ ਲਕੀਰਾਂ ਦਿਖਾਈ ਦਿੰਦੀਆਂ ਹਨ। ਛੀਂਬੜ ਸੱਪ ਖੜੱਪੇ ਸੱਪਾਂ ਨਾਲ ਕਾਫ਼ੀ ਮੇਲ ਖਾਂਦੇ ਹਨ। ਪਰੰਤੂ ਇਹ ਉਹਨਾਂ ਨਾਲੋਂ ਜ਼ਿਆਦਾ ਲੰਬੇ, ਪਤਲੇ, ਗੋਲ ਸਿਰ ਅਤੇ ਵੱਡੀਆਂ ਅੱਖਾਂ ਵਾਲੇ ਹੁੰਦੇ ਹਨ। ਦੋਹਾਂ ਦੇ ਨਿਰੀਖਣ ਵੇਲੇ ਅੱਖਾਂ, ਗਰਦਨ ਅਤੇ ਸਿਰ ਨੂੰ ਧਿਆਨ ਵਿੱਚ ਰੱਖਣਾ ਚਾਹੀਦਾ ਹੈ।
**ਵੰਡ ਖੰਡ** : ਅੰਡੇਮਾਨ ਤੇ ਨਿਕੋਬਾਰ ਸਮੇਤ ਸਾਰੇ ਭਾਰਤ ਵਿਚ ਮਿਲਦੇ ਹਨ। ਸਮੁੰਦਰੀ ਤਲ ਤੋਂ ਲੈ ਕੇ 4000 ਮੀਟਰ ਉਚਾਈ ਤੱਕ ਵੀ।
**ਨਿਵਾਸ ਸਥਾਨ** : ਇਹ ਬਹੁਪੱਖੀ ਸੱਪ ਆਪਣੇ ਆਪ ਨੂੰ ਹਰ ਤਰ੍ਹਾਂ ਦੇ ਵਾਤਾਵਰਣ ਦੇ ਅਨੁਕੂਲ ਬਣਾ ਸਕਦਾ ਹੈ। ਚੂਹਿਆਂ ਦੀਆਂ ਖੁੱਡਾਂ, ਸਿਉਂਕ ਦੀਆਂ ਵਰਮੀਆਂ ਇਸ ਦੇ ਮਨਪਸੰਦ ਟਿਕਾਣੇ ਹਨ ਅਤੇ ਉੱਚੀ ਘਾਹ, ਧਾਨ ਦੇ ਖੇਤ, ਗੁਦਾਮ-ਘਰ ਇਸ ਦੀਆਂ ਮਨਪਸੰਦ ਸ਼ਿਕਾਰ- ਗਾਹਾਂ ਹਨ।
**ਆਦਤਾਂ** : ਛੀਂਬੜ ਸੱਪ ਚੂਹੇ ਬਹੁਤ ਖਾਂਦਾ ਹੈ ਕਿਉਂਕਿ ਜਿੱਥੇ ਮਨੁੱਖ ਵਸਦੇ ਹਨ ਉੱਥੇ ਚੂਹੇ ਵੀ ਬਹੁਤ ਹੁੰਦੇ ਹਨ। ਇਸ ਕਰਕੇ ਇਨ੍ਹਾਂ ਨੂੰ ਅਸੀਂ ਦੂਸਰੇ ਸੱਪਾਂ ਨਾਲੋਂ ਮਨੁੱਖੀ ਵਸੋਂ ਦੇ ਨੇੜੇ ਵਧੇਰੇ ਦੇਖਦੇ ਹਾਂ। ਛੀਂਬੜ ਸੱਪ ਦਿਨਚਰ ਹੈ ਭਾਵ ਦਿਨ ਨੂੰ ਘੁੰਮਣ ਵਾਲਾ ਹੈ। ਉਹਨਾਂ ਦੂਜੇ ਜਾਨਵਰਾਂ ਵਾਂਗ ਜੋ ਮਨੁੱਖਾਂ ਦੇ ਨੇੜੇ ਰਹਿੰਦੇ ਹਨ ਇਹ ਵੀ ਮਨੁੱਖੀ ਗਤੀਵਿਧੀਆਂ ਨੂੰ ਵਧੇਰੇ ਸਮਝਦਾ ਜਾਪਦਾ ਹੈ ਅਤੇ ਸਾਹਮਣੇ ਆਉਣ ਤੋਂ ਕਤਰਾਉਂਦਾ ਹੈ। ਤੰਗ ਕਰਨ ਤੇ ਇਹ ਆਪਣਾ ਗਲਾ ਫੈਲਾ ਕੇ ਫੁੰਕਾਰਦਾ ਹੈ। ਬੜੇ ਜ਼ੋਰ ਨਾਲ ਡੰਗ ਮਾਰਦਾ ਹੈ। ਇਸ ਦੇ ਡੰਗ ਨਾਲ ਮਨੁੱਖ ਨੂੰ ਕੋਈ ਹਾਨੀ ਨਹੀਂ ਹੁੰਦੀ ਪਰ ਥੋੜ੍ਹਾ ਬਹੁਤ ਦਰਦ ਜ਼ਰੂਰ ਹੁੰਦਾ ਹੈ। ਬੇਹੱਦ ਕ੍ਰੋਧ ਵਿਚ ਆਵੇ ਤਾਂ ਨਾਗ ਦਾ ਹਮਸ਼ਕਲ ਇਹ ਸੱਪ ਨਾਗ ਵਾਂਗ ਹੀ ਗਲੇ ਵਿਚੋਂ ਗਹਿਰੀ ਅਤੇ ਗਰਜਵੀਂ ਆਵਾਜ਼ ਕੱਢਦਾ ਹੈ।



ਚੂਹੇ ਖਾਣਾ ਸੱਪ

**ਬੱਚੇ** : ਪ੍ਰਮੁੱਖ ਤੌਰ ਤੇ ਮਾਰਚ ਤੋਂ ਜੁਲਾਈ ਤੱਕ ਮਦੀਨ 8 ਤੋਂ 10 ਤੱਕ ਆਂਡੇ ਦਿੰਦੀ ਹੈ। ਪਰ ਇਸ ਨੂੰ ਸਰਦੀਆਂ ਵਿਚ ਵੀ ਆਂਡੇ ਦਿੰਦਿਆਂ ਦੇਖਿਆ ਗਿਆ ਹੈ। ਇਹਨਾਂ ਆਂਡਿਆਂ ਵਿਚੋਂ ਲਗਭਗ 60 ਦਿਨਾਂ ਪਿਛੋਂ ਬੱਚੇ ਨਿਕਲ ਆਉਂਦੇ ਹਨ।

**ਖ਼ੁਰਾਕ** : ਮੁੱਖ ਤੌਰ ਤੇ ਇਹ ਸੱਪ ਚੂਹੇ ਹੀ ਖਾਂਦੇ ਹਨ ਪਰ ਇਹ ਡੱਡੂ, ਕਿਰਲੀਆਂ, ਪੰਛੀ ਅਤੇ ਛੋਟੇ ਸੱਪ ਵੀ ਖਾ ਜਾਂਦੇ ਹਨ। ਛੋਟੇ ਸੱਪ ਪ੍ਰਮੁੱਖ ਤੌਰ ਤੇ ਡੱਡੂ ਹੀ ਖਾਂਦੇ ਹਨ ਪਰ ਉਮਰ ਦੇ ਪਹਿਲੇ ਵਰ੍ਹੇ ਇਹ ਚੂਹੀਆਂ ਤੇ ਚੂਹਿਆਂ ਦਾ ਸ਼ਿਕਾਰ ਵੀ ਕਰਨ ਲੱਗ ਪੈਂਦੇ ਹਨ। ਉਹ ਸ਼ਿਕਾਰ ਨੂੰ ਜਬਾੜੇ ਤੇ ਸਰੀਰ ਦੇ ਦਬਾਅ ਨਾਲ ਮਾਰਦੇ ਹਨ ਅਤੇ ਸਾਬਤ ਹੀ ਲੰਘਾ ਲੈਂਦੇ ਹਨ।

**ਮਹਤੱਤਾ** : ਛੀਬੜ ਸੱਪ ਤੇ ਖੜੱਪੇ ਸੱਪ ਹੀ ਚਿਰਾਂ ਤੋਂ ਖੁੱਲ੍ਹੇ ਖੱਲ ਉਦਯੋਗ ਦਾ ਆਧਾਰ ਬਣ ਰਹੇ ਹਨ। ਕਈਆਂ ਥਾਵਾਂ ਤੇ ਜਿੱਥੇ ਪਹਿਲਾਂ ਇਹਨਾਂ ਦੀ ਬਹੁਤਾਤ ਸੀ ਇਹਨਾਂ ਦਾ ਸਫਾਇਆ ਹੀ ਕਰ ਦਿੱਤਾ ਗਿਆ ਹੈ। ਇਸ ਦੇ ਸਿੱਟੇ ਵਜੋਂ ਫ਼ਸਲਾਂ ਆਦਿ ਕੁਤਰਨ ਵਾਲੇ ਜੀਵਾਂ ਦੀ ਗਿਣਤੀ ਬਹੁਤ ਵਧ ਗਈ ਹੈ। ਬਹੁਤ ਸਾਰੇ ਕਬਾਇਲੀ ਵਰਗ ਇਸ ਧੰਦੇ ਤੇ ਹੀ ਨਿਰਵਾਹ ਕਰਦੇ ਹਨ। ਪਰੰਤੂ ਇਹਨਾਂ ਸੱਪਾਂ ਦੇ ਪ੍ਰਜਨਣ ਮੌਕਾ ਮੁਹੱਈਆ ਕਰਨ ਲਈ ਸਾਲ ਦਾ ਕੁਝ ਸਮਾਂ ਇਹਨਾਂ ਸੱਪਾਂ ਦੇ ਫੜਨ ਤੇ ਪਾਬੰਦੀ ਲਾਈ ਜਾ ਸਕਦੀ ਹੈ। ਉਹਨਾਂ ਦੇ ਬੱਚੇ ਦੇਣ ਦੀ ਪੱਧਰ ਦਾ ਅਧਿਐਨ ਕਰਨ ਅਤੇ ਬੱਚਿਆਂ ਨੂੰ ਬਚਾਉਣ ਨਾਲ ਜਿੱਥੇ ਇਹਨਾਂ ਸੱਪਾਂ ਦੇ ਖਤਮ ਹੋਣ ਦੇ ਖਤਰੇ ਨੂੰ ਟਾਲਿਆ ਜਾ ਸਕੇਗਾ ਉੱਥੇ ਇਹਨਾਂ ਜਨਜਾਤੀਆਂ ਨੂੰ ਉਪਜੀਵਕਾ ਵੀ ਮਿਲ ਸਕੇਗੀ ਅਤੇ ਖੇਤੀਬਾੜੀ ਉਪਰ ਵੀ ਪ੍ਰਭਾਵ ਨਹੀਂ ਪਵੇਗਾ। ਫਿਲਹਾਲ ਸਥਿਤੀ ਇਹ ਹੈ ਕਿ ਸੱਪਾਂ ਦੀਆਂ ਖੱਲਾਂ ਦੀ ਬਰਾਮਦ ਉੱਪਰ ਵਪਾਰ-ਮੰਤਰਾਲੇ ਨੇ ਪੂਰੀ ਤਰ੍ਹਾਂ ਪਾਬੰਦੀ ਲਾ ਦਿੱਤੀ ਹੈ ਪਰ ਅੰਦਰੂਨੀ ਵਪਾਰ ਪ੍ਰਜਨਣ ਦੇ ਮੌਸਮ ਨੂੰ ਧਿਆਨ ਵਿਚ ਰੱਖੇ ਬਗ਼ੈਰ ਚੱਲ ਰਿਹਾ ਹੈ।

*ਨੁਕਸਾਨ ਰਹਿਤ*

## 14. ਪੱਟੀਦਾਰ ਦੌੜਾਕ ਸੱਪ (ਬੈਂਡਿਡ ਰੇਸਰ)

*ਆਰਜੀਰੋਜੇਨਾ ਫ਼ੈਸੀਓਲੇਟਸ* (*Argyrogena fasciolatus*)

**ਵਿਸ਼ੇਸ਼ ਮੁਹਾਂਦਰਾ** : ਛੋਟੇ ਤੋਂ ਲੈ ਕੇ ਦਰਮਿਆਨੇ ਕੱਦ, ਪਤਲਾ, ਨਰਮ ਚਾਨੇ, ਬੱਚਿਆਂ ਦੇ ਚਮਕਦਾਰ ਧਾਰੀਆਂ, ਬਾਲਗ ਇਕਸਾਰ ਬਿਨਾਂ ਕਿਸੇ ਨਮੂਨੇ ਦੇ।

**ਔਸਤ ਲੰਬਾਈ** : 75 ਸੈਂਟੀਮੀਟਰ, ਜਨਮ ਸਮੇਂ 15 ਸੈਂਟੀਮੀਟਰ, ਵੱਧ ਤੋਂ ਵੱਧ 1.25 ਮੀਟਰ।

**ਰੰਗ ਰੂਪ** : ਪੱਟੀਦਾਰ ਦੌੜਾਕ ਸੱਪ ਹਲਕੇ ਜਾਂ ਗੂੜ੍ਹੇ ਭੂਰੇ ਰੰਗ ਦਾ ਹੁੰਦਾ ਹੈ। ਬੱਚਿਆਂ ਉੱਤੇ ਇਕੋ ਜਿੰਨੀ ਵਿੱਥ ਉਤੇ ਚੌਤਰਫੀ ਚਿੱਟੀਆਂ ਧਾਰੀਆਂ ਹੁੰਦੀਆਂ ਹਨ। ਛੋਟੇ ਸੱਪਾਂ ਦੇ ਸਿਰਾਂ ਉੱਤੇ ਉੱਘੜਵੇਂ ਚਿੱਟੇ ਥਿੰਮ ਹੁੰਦੇ ਹਨ। ਸਿਰ ਗਰਦਨ ਨਾਲੋਂ ਥੋੜ੍ਹਾ ਚੌੜਾ ਹੁੰਦਾ ਹੈ ਅਤੇ ਨੱਕ ਕੁਝ ਤਿੱਖਾ ਹੁੰਦਾ ਹੈ। ਚਾਨੇ ਨਰਮ ਹੁੰਦੇ ਹਨ ਪਰ ਚਮਕਦਾਰ ਨਹੀਂ ਹੁੰਦੇ। ਹੇਠਲਾ ਪਾਸਾ ਜ਼ਰਦਈ ਜਾਂ ਸਫ਼ੈਦ ਹੁੰਦਾ ਹੈ।

**ਵੰਡ ਖੰਡ** : ਇਹ ਭਾਰਤ ਦੇ ਸਾਰੇ ਮੈਦਾਨਾਂ ਵਿਚ ਪਾਇਆ ਜਾਂਦਾ ਹੈ।



ਪੱਟੀਦਾਰ ਦੌੜਾਕ ਸੱਪ

**ਨਿਵਾਸ ਸਥਾਨ** : ਇਹ ਚੁਕੰਨਾ ਤੇ ਤੇਜ਼ ਤਰਾਰ ਸੱਪ ਉੱਚੇ ਘਾਹ ਅਤੇ ਝਾੜੀਆਂ ਪਸੰਦ ਕਰਦਾ ਹੈ। ਇਹ ਚੂਹਿਆਂ ਦੀਆਂ ਖੁੱਡਾਂ, ਚਟਾਨਾਂ ਦੇ ਢੇਰਾਂ ਅਤੇ ਸੰਘਣੀਆਂ ਝਾੜੀਆਂ ਵਿਚ ਰਹਿੰਦਾ ਹੈ।

**ਆਦਤਾਂ** : ਦਿਨ ਵੇਲੇ ਬੜਾ ਫੁਰਤੀਲਾ ਤੇ ਤੇਜ਼ ਹੁੰਦਾ ਹੈ। ਕਾਬੂ ਕਰਨ ਵੇਲੇ ਗਰਦਨ ਦੀਆਂ ਰਗਾਂ ਅਕੜਾ ਕੇ ਅਤੇ ਨਿੱਕਾ ਜਿਹਾ ਫੰਨ ਫੈਲਾ ਕੇ ਡੰਗ ਵੀ ਮਾਰ ਸਕਦਾ ਹੈ। ਪਰ ਕੁਝ ਸਮੇਂ ਪਿੱਛੋਂ ਇਹ ਸ਼ਾਂਤ ਹੋ ਕੇ ਚੰਗਾ ਪਾਲਤੂ ਜੀਵ ਬਣ ਜਾਂਦਾ ਹੈ।

**ਬੱਚੇ** : ਦੱਖਣੀ ਭਾਰਤ ਵਿਚ ਮਦੀਨ ਅਕਤੂਬਰ ਮਹੀਨੇ ਦੇ ਦੌਰਾਨ 2 ਤੋਂ 6 ਆਂਡੇ ਦਿੰਦੀ ਹੈ।

**ਖੁਰਾਕ** : ਛੋਟੇ ਸੱਪ ਡੱਡੂ ਅਤੇ ਕੀੜੇ-ਮਕੌੜੇ ਖਾਂਦੇ ਹਨ। ਬਾਲਗ ਖੇਤਾਂ ਦੇ ਚੂਹੇ ਅਤੇ ਛਛੂੰਦਰਾਂ ਨੂੰ ਖਾਂਦੇ ਹਨ। ਇਹ ਫ਼ਸਲਾਂ ਕੁਤਰਨ ਵਾਲੇ ਜੀਵਾਂ ਦੀਆਂ ਖੁੱਡਾਂ ਵਿਚ ਵੜ ਕੇ ਉਹਨਾਂ ਨੂੰ ਫੜਦੇ ਅਤੇ ਆਪਣੇ ਸਰੀਰਕ ਬਲ ਨਾਲ ਘੁੱਟ ਕੇ ਅਹਿੱਲ ਕਰ ਦਿੰਦੇ ਹਨ।

**ਮਹੱਤਵ** : ਹਰਿਆਲੀ ਦੇ ਵਿਨਾਸ਼ ਅਤੇ ਲੋੜ ਤੋਂ ਵੱਧ ਚਰਾਈ ਕਾਰਣ ਬਹੁਤ ਸਾਰੇ ਖੇਤਰਾਂ ਵਿੱਚ ਇਹ ਅਲੋਪ ਹੋ ਰਹੇ ਹਨ।

*ਨੁਕਸਾਨ ਰਹਿਤ*

## 15. ਰਾਜਵੰਸ਼ੀ ਸੱਪ (ਰਾਇਲ ਸਨੇਕ)

*ਸਪਾਲਰੋਸੋਫ਼ਿਸ ਡਾਈਡੈਮਾ (Spalerosophis diadema)*

**ਵਿਸ਼ੇਸ਼ ਮੁਹਾਂਦਰਾ** : ਦਰਮਿਆਨੇ ਤੋਂ ਵੱਡਾ ਆਕਾਰ, ਖਰਵੇਂ ਚਾਨੇ, ਬੱਚਿਆਂ ਦੇ ਇਕਸਾਰ ਥਿੰਮ, ਬਾਲਗ ਕਾਲੇ, ਸਿਰਾਂ ਉੱਤੇ ਉੱਗੜ ਦੁਗੜੇ ਕਾਲੇ ਥਿੰਮ।

**ਔਸਤ ਲੰਬਾਈ** :1.5 ਮੀਟਰ, ਜਨਮ ਸਮੇਂ ਲਗਭਗ 25 ਸੈਂਟੀਮੀਟਰ, ਵੱਧ ਤੋਂ ਵੱਧ 2 ਮੀਟਰ।

**ਰੰਗ ਰੂਪ** : ਆਮ ਤੌਰ ਤੇ ਰਾਜਵੰਸ਼ੀ ਸੱਪ ਦਾ ਰੰਗ ਜਰਦਈ, ਭੂਰਾ ਜਾਂ ਸੰਤਰੀ ਹੁੰਦਾ ਹੈ। ਪਿੱਠ ਤੇ ਥੱਲੇ ਤੱਕ ਬੇਤਰਤੀਬ ਕਾਲੇ ਥਿੰਮ ਹੁੰਦੇ ਹਨ। ਸਿਰ ਤੇ ਗਰਦਨ ਕਾਲੀ ਹੁੰਦੀ ਹੈ। ਹੇਠਲਾ ਪਾਸਾ ਲਾਲ, ਗੁਲਾਬੀ ਤੇ ਚਮਕੀਲਾ ਹੁੰਦਾ ਹੈ। ਪਿੱਠ ਉਤਲੇ ਚਾਨੇ ਕਾਫੀ ਖੁਰਦਰੇ ਅਤੇ ਸਰੀਰ ਦੀ ਆਭਾ ਬੜੀ ਚਮਕੀਲੀ ਹੁੰਦੀ ਹੈ। ਇਹ ਭਾਰਤ ਦਾ ਇਕੋ ਇਕ ਸੱਪ ਹੈ ਜਿਸ ਦੇ ਨਮੂਨੇ ਇਸ ਦੇ ਵਾਧੇ ਨਾਲ ਬਦਲਦੇ ਰਹਿੰਦੇ ਹਨ। ਛੋਟੇ ਸੱਪ ਬਹੁਤ ਵਧੇਰੇ ਹੁੰਦੇ ਹਨ। ਉਹਨਾਂ ਦੇ ਸਰੀਰ ਤੇ ਬੜੇ ਹਲਕੇ ਅਤੇ ਇਕਸਾਰ ਡੱਬ-ਖੜੱਬੇ ਨਮੂਨੇ ਹੁੰਦੇ ਹਨ ਅਤੇ ਕੋਈ ਕਾਲਾ ਨਿਸ਼ਾਨ ਜਾਂ ਧੱਬਾ ਨਹੀਂ ਹੁੰਦਾ। ਰਾਇਲ ਸਨੇਕ ਲੰਬੇ ਹੋਣ ਕਾਰਣ ਕਾਫੀ ਅਦਭੁੱਤ ਪ੍ਰਤੀਤ ਹੁੰਦੇ ਹਨ ਅਤੇ ਉੱਤਰੀ ਭਾਗ ਵਿਚ ਅਕਸਰ ਮਦਾਰੀਆਂ ਕੋਲ ਦੇਖਣ ਨੂੰ ਮਿਲਦੇ ਹਨ।

**ਵੰਡ ਖੰਡ** : ਰਾਜਸਥਾਨ ਦੇ ਖੁਸ਼ਕ ਇਲਾਕਿਆਂ, ਪੰਜਾਬ, ਉੱਤਰ ਪ੍ਰਦੇਸ਼, ਕਸ਼ਮੀਰ ਅਤੇ ਹਿਮਾਚਲ ਪ੍ਰਦੇਸ਼ ਵਿਚ ਸਮੁੰਦਰੀ ਤੱਲ ਤੋਂ 2000 ਮੀਟਰ ਦੀ ਉਚਾਈ ਤੱਕ ਮਿਲਦੇ ਹਨ।

**ਨਿਵਾਸ ਸਥਾਨ** : ਚੂਹਿਆਂ ਦੀਆਂ ਖੁੱਡਾਂ, ਚਟਾਨੀ ਇਲਾਕਿਆਂ ਅਤੇ ਵਿਰਲਾਂ ਵਿੱਚ ਰਹਿੰਦੇ ਹਨ। ਬੜੇ ਵਧੀਆ ਅਤੇ ਤੇਜ਼ ਤਰਾਰ ਚੜ੍ਹਾਕ ਹਨ। ਖੁਸ਼ਕ ਅਤੇ ਅਰਧ-ਖੁਸ਼ਕ ਇਲਾਕਿਆਂ ਵਿੱਚ ਝਾੜੀਆਂ ਅਤੇ ਦਰਖਤਾਂ 'ਤੇ ਦੇਖੇ ਜਾ ਸਕਦੇ ਹਨ।



ਰਾਜਵੰਸ਼ੀ ਸੱਪ

**ਆਦਤਾਂ** : ਇਹ ਦਿਨਚਰ ਸੱਪ ਹਨ ਅਤੇ ਜ਼ਿਆਦਾਤਰ ਦਿਨ ਵੇਲੇ ਹੀ ਕਿਰਿਆਸ਼ੀਲ ਹੁੰਦੇ ਹਨ। ਸ਼ਕਲ ਅਤੇ ਸੁਭਾਅ ਵਜੋਂ ਇਹ ਸੂਸ਼ੇ ਬਾਸ਼ੇ ਸੱਪਾਂ ਨਾਲ ਮਿਲਦੇ ਜੁਲਦੇ ਹਨ। ਪਰ ਇਹ ਉਹਨਾਂ ਨਾਲੋਂ ਵੱਡੇ ਹੁੰਦੇ ਹਨ ਅਤੇ ਆਮ ਤੌਰ 'ਤੇ ਸਰਗਰਮੀ ਅਤੇ ਪ੍ਰਤਿਕਿਰਿਆ 'ਚ ਉਹਨਾਂ ਨਾਲੋਂ ਤੇਜ਼ ਹੁੰਦੇ ਹਨ। ਜਦੋਂ ਛੇੜੇ ਜਾਣ ਜਾਂ ਕਾਬੂ ਕੀਤੇ ਜਾਣ ਤਾਂ ਥਿੰਨਾ ਜਿਹਾ ਬਣ ਕੇ ਬੜੀ ਜ਼ੋਰ ਦੀ ਹੈਰਾਨਕੁਨ ਫੁੰਕਾਰੇ ਮਾਰਦੇ ਹਨ ਪਰ ਕਦੇ ਕਦਾਈ ਹੀ ਡੰਗ ਮਾਰਦੇ ਹਨ।

**ਖ਼ੁਰਾਕ** : ਇਹ ਪ੍ਰਮੁੱਖ ਤੌਰ ਤੇ ਚੂਹੇ ਆਦਿ ਖਾਂਦੇ ਹਨ ਪਰ ਛੋਟੇ ਛੋਟੇ ਪੰਛੀਆਂ ਅਤੇ ਕਿਰਲੀਆਂ ਦਾ ਵੀ ਸ਼ਿਕਾਰ ਕਰਦੇ ਹਨ।

**ਮਹੱਤਵ** : ਰਾਜਵੰਸ਼ੀ ਸੱਪ ਆਪਣੇ ਖੇਤਰ ਵਿਚ ਹਰ ਥਾਂ ਆਮ ਪਾਏ ਜਾਦੇ ਹਨ। ਇਹ ਚੂਹਿਆਂ ਆਦਿ ਦੇ ਬੜੇ ਨਿਪੁੰਨ ਸ਼ਿਕਾਰੀ ਹਨ। ਕਈ ਇਹਨਾਂ ਨੂੰ ਜ਼ਹਿਰੀਲਾ ਸੱਪ ਸਮਝਦੇ ਹਨ ਤੇ ਦੇਖਦਿਆਂ ਹੀ ਮਾਰ ਦਿੰਦੇ ਹਨ। ਕੁਝ ਲੋਕ ਇਹਨਾਂ ਨੂੰ ਨਾਗ ਵੀ ਕਹਿੰਦੇ ਹਨ।

*ਨੁਕਸਾਨ ਰਹਿਤ*

# 16. ਜਿਸਤੀ ਪਿੱਠ ਵਾਲਾ ਬਿਰਛੀ ਸੱਪ (ਬਰੌਨਜ਼ ਬੈਕ ਟਰੀ ਸਨੇਕ)

*ਡੈਂਡਰੀਲਾਫਿਸ ਟਰਿਸਟਿਸ (Dendrelaphis tristis)*

**ਵਿਸ਼ੇਸ਼ ਮੁਹਾਂਦਰਾ** : ਦਰਮਿਆਨਾ ਆਕਾਰ, ਪਤਲਾ ਪਤੰਗ, ਕੋਮਲ ਚਾਨੇ, ਸਿਰ ਤੋਂ ਪੂਛ ਤੱਕ ਪਿੱਠ ਉੱਤੇ ਭੂਰੇ ਜਾਂ ਕਾਂਸੀ ਰੰਗ ਦੀਆਂ ਧਾਰੀਆਂ।

**ਔਸਤ ਲੰਬਾਈ** : 1 ਮੀਟਰ, ਜਨਮ ਸਮੇਂ 15 ਸੈਂਟੀਮੀਟਰ, ਵੱਧ ਤੋਂ ਵੱਧ 1.5 ਮੀਟਰ।

**ਰੰਗ ਰੂਪ** : ਜਿਸਤੀ ਪਿੱਠ ਵਾਲਾ ਬਿਰਛੀ ਸੱਪ ਲੰਬੇ, ਪਤਲੇ, ਚੌੜੇ ਸਿਰੇ ਅਤੇ ਵੱਡ-ਅੱਖੇ ਹੁੰਦੇ ਹਨ। ਦੋਵੇਂ ਪਾਸੇ ਗੂੜ੍ਹੇ ਭੂਰੇ ਜਾਂ ਕਾਲੇ ਹੁੰਦੇ ਹਨ ਅਤੇ ਇਕ ਹਲਕੀ ਭੂਰੀ ਪੱਟੀ ਪਿੱਠ ਵਿਚਕਾਰੋਂ ਹੇਠਲੇ ਪਾਸੇ ਤੱਕ ਹੁੰਦੀ ਹੈ। ਹੇਠਲਾ ਪਾਸਾ ਚਿੱਟਾ, ਭਸਮਈ ਜਾਂ ਪਿਆਜੀ ਹੁੰਦਾ ਹੈ। ਬੱਚਿਆਂ ਦੀ ਬਾਲਗਾਂ ਨਾਲ ਕਾਫੀ ਸਮਰੂਪਤਾ ਹੁੰਦੀ ਹੈ। ਪਰ ਉਹਨਾਂ ਦੇ ਬੜੇ ਧੁੰਦਲੇ ਨਮੂਨੇ ਹੁੰਦੇ ਹਨ ਜਿਹੜੇ ਇਕ ਵਰ੍ਹੇ ਦੀ ਉਮਰ 'ਚ ਖਤਮ ਹੋ ਜਾਂਦੇ ਹਨ। ਪੇਟ ਦੇ ਬਾਹਰਲੇ ਸਿਰੇ ਦੇ ਚਾਨੇ ਦੰਦੇਦਾਰ ਹੁੰਦੇ ਹਨ ਜਿਹੜੇ ਸਰੀਰ ਦੇ ਦੋਹੀਂ ਵੰਨੀਂ ਤਹਿ ਦੀ ਸੂਰਤ ਵਿਚ ਹੁੰਦੇ ਹਨ ਅਤੇ ਸੱਪ ਦੀ ਰੁੱਖ ਉੱਤੇ ਚੜ੍ਹਨ ਵਿੱਚ ਸਹਾਇਤਾ ਕਰਦੇ ਹਨ। ਭਾਰਤ ਵਿਚ ਇਸ ਦੀਆਂ 8 ਜਾਤੀਆਂ ਮਿਲਦੀਆਂ ਹਨ ਜਿਹਨਾਂ ਵਿਚੋਂ ਜ਼ਿਆਦਾਤਰ ਪਹਾੜੀ ਜੰਗਲਾਂ ਵਿਚ ਰਹਿੰਦੀਆਂ ਹਨ।

**ਵੰਡ ਖੰਡ** : ਅੰਡੇਮਾਨ ਨਿਕੋਬਾਰ ਟਾਪੂਆਂ ਸਮੇਤ ਸਾਰੇ ਭਾਰਤ ਵਿਚ ਮਿਲਦੇ ਹਨ। ਹਿਮਾਲਾ ਦੀਆਂ 2000 ਮੀਟਰ ਤੱਕ ਉੱਚੀਆਂ ਪਹਾੜੀਆਂ 'ਤੇ ਵੀ ਮਿਲਦੇ ਹਨ।

**ਨਿਵਾਸ ਸਥਾਨ** :ਇਹ ਬਿਰਛ ਵਾਸੀ ਹਨ। ਨੀਵੀਆਂ ਝਾੜੀਆਂ, ਕਿੱਕਰ ਵਰਗੇ ਕੰਡੇਦਾਰ ਰੁੱਖਾਂ, ਖਜੂਰ ਅਤੇ ਤਾੜ ਦੇ ਰੁੱਖਾਂ ਉੱਤੇ ਰਹਿੰਦੇ ਹਨ।

**ਆਦਤਾਂ** : ਬਰੌਨਜ਼ ਬੈਕ ਬੜੇ ਹੁਸ਼ਿਆਰ ਸੱਪ ਹਨ। ਏਧਰ-ਓਧਰ ਚਲਣ ਵੇਲੇ ਅਤੇ ਛੇੜੇ



ਜਿਸਤੀ ਪਿੱਠ ਵਾਲਾ ਬਿਰਛੀ ਸੱਪ

ਜਾਣ ਤੇ ਉਹ ਗਰਦਨ ਅਤੇ ਸਰੀਰ ਦੇ ਅਗਲੇ ਹਿੱਸੇ ਨੂੰ ਅਜੀਬ ਮੁਦਰਾਂ ਵਿਚ ਲਹਿਰਾਉਂਦੇ ਰਹਿੰਦੇ ਹਨ ਜਿਵੇਂ ਨੱਚ ਰਹੇ ਹੋਣ। ਇਹ ਦਿਨ ਵੇਲੇ ਘੁੰਮਣ ਵਾਲੇ ਸੱਪ ਹਨ। ਗਰਮੀਆਂ 'ਚ ਦਿਨ ਵੇਲੇ ਸਖਤ ਗਰਮੀ ਦੇ ਸਮੇਂ ਵੀ ਬੜੇ ਸਰਗਰਮ ਹੁੰਦੇ ਹਨ। ਜਦੋਂ ਛੇੜੇ ਜਾਣ ਤਾਂ ਸਰੀਰ ਤੇ ਗਰਦਨ ਫੈਲਾ ਕੇ ਚਾਨਿਆਂ ਦੇ ਚਿੱਟੇ, ਸਲੇਟੀ ਜਾਂ ਨੀਲੇ ਰੰਗ ਦਿਖਾਉਂਦੇ ਹਨ। ਪਰੰਤੂ ਠੀਕ ਢੰਗ ਨਾਲ ਵਰਤਾਉ ਕਰਨ ਨਾਲ ਸ਼ਾਂਤ ਹੋ ਜਾਂਦੇ ਹਨ। ਦੂਸਰੇ ਸੱਪਾਂ ਦੇ ਉਲਟ ਇਨ੍ਹਾਂ ਨੂੰ ਡਿਗਣ ਦਾ ਕੋਈ ਡਰ ਨਹੀਂ ਹੁੰਦਾ। ਉਹ 10 ਤੋਂ 20 ਮੀਟਰ ਦੀ ਉਚਾਈ ਤੇ ਦਰਖਤਾਂ ਦੀਆਂ ਸ਼ਾਖਾਂ ਵਿਚਕਾਰ ਅਤੇ ਧਰਤੀ ਉਪਰ ਛਾਲਾਂ ਮਾਰਦੇ ਰਹਿੰਦੇ ਹਨ। ਉਹ ਆਮ ਤੌਰ ਤੇ ਖੁੱਲ੍ਹੀਆਂ ਥਾਵਾਂ 'ਤੇ ਹੁੰਦੇ ਹਨ। ਉਹ ਆਪਣੇ ਆਪ ਨੂੰ ਘੱਟ ਵੱਧ ਹੀ ਛੁਪਾਉਂਦੇ ਹਨ।

**ਬੱਚੇ** : ਮਦੀਨ 6 ਤੋਂ 8 ਆਂਡੇ ਪੰਛੀਆਂ ਦੇ ਪੁਰਾਣੇ ਆਲ੍ਹਣਿਆਂ ਜਾਂ ਰੁੱਖਾਂ ਦੀਆਂ ਖੋੜ੍ਹਾਂ ਵਿੱਚ ਦਿੰਦੀ ਹੈ। ਇਕ ਸੱਪਣੀ ਨੇ ਮਦਰਾਸ ਵਿਚ 6 ਅਪ੍ਰੈਲ ਨੂੰ 7 ਆਂਡੇ ਦਿੱਤੇ ਅਤੇ 30 ਮਈ ਨੂੰ ਬੱਚੇ ਕੱਢੇ।

**ਖ਼ੁਰਾਕ** : ਪ੍ਰਮੁੱਖ ਤੌਰ ਤੇ ਕਿਰਲੇ ਅਤੇ ਡੱਡੂ ਇਸ ਦੀ ਖ਼ੁਰਾਕ ਹਨ। ਇਹਨਾਂ ਲਈ ਡੱਡੂਆਂ ਅਤੇ ਘਾਹ-ਫੂਸ ਦੀਆਂ ਛੱਤਾਂ ਵਿਚੋਂ ਕਿਰਲੇ-ਕਿਰਲੀਆਂ ਦਾ ਸ਼ਿਕਾਰ ਕਰਨਾ ਅਨੋਖੀ ਗੱਲ ਨਹੀਂ। ਫਲਸਰੂਪ ਕਈ ਵਾਰੀ ਇਹ ਮਨੁੱਖੀ ਵਾਸ ਕਾਰਣ ਮੁਸ਼ਕਿਲ ਵਿਚ ਫਸ ਜਾਂਦੇ ਹਨ।

**ਅਵਸਥਾ** : ਆਮ।

**ਮਹੱਤਵ** : ਇਸ ਹਾਨੀ ਰਹਿਤ ਸੱਪ ਬਾਰੇ ਕਈ ਕਥਾਵਾਂ ਦੱਸੀਆਂ ਜਾਂਦੀਆਂ ਹਨ। ਤਾਮਿਲਨਾਡੂ ਵਿਚ ਕਿਹਾ ਜਾਂਦਾ ਹੈ ਕਿ ਇਹ ਡੰਗ ਮਾਰ ਕੇ ਆਪਣੇ ਸ਼ਿਕਾਰ ਦੀ ਚਿਤਾ ਵੇਖਣ ਲਈ ਕਿਸੇ ਉੱਚੇ ਦਰਖ਼ਤ ਉੱਤੇ ਚੜ੍ਹ ਜਾਂਦਾ ਹੈ।

*ਨੁਕਸਾਨ ਰਹਿਤ*

## 17. ਉਡਣਾ ਸੱਪ (ਫਲਾਇੰਗ ਸਨੇਕ)

*ਕ੍ਰਾਈਸੋਪੇਲੀਆ ਔਰਨੇਟਾ (Chrysopelea ornata)*

**ਵਿਸ਼ੇਸ਼ ਮੁਹਾਂਦਰਾ** : ਛੋਟੇ ਤੇ ਦਰਮਿਆਨੇ ਆਕਾਰ ਦਾ, ਪਤਲਾ, ਕੋਮਲ ਚਾਨੇ, ਪੀਲੇ, ਲਾਲ ਅਤੇ ਕਾਲੇ ਰੰਗ ਦੇ ਬੜੇ ਗੂੜ੍ਹੇ ਨਮੂਨੇ।

**ਔਸਤ ਲੰਬਾਈ** : 1 ਮੀਟਰ, ਜਨਮ ਸਮੇਂ 30 ਸੈਂਟੀਮੀਟਰ, ਵੱਧ ਤੋਂ ਵੱਧ 1.75 ਸੈਂਟੀਮੀਟਰ।

**ਰੰਗ ਰੂਪ** : ਪਤਲਾ, ਤੇਜ਼ ਅਤੇ ਰੰਗਦਾਰ ਉਡਣਾ ਸੱਪ ਇਕਦਮ ਲਹਿਰਾਉਣ ਦੀ ਸ਼ਕਤੀ ਦਾ ਪ੍ਰਭਾਵ ਦਿੰਦਾ ਹੈ। ਉਸ ਦੀ ਪਿੱਠ ਕਾਲੀ ਹੁੰਦੀ ਹੈ ਜਿਸ ਉੱਤੇ ਖ਼ੂਬਸੂਰਤ ਪੀਲੀਆਂ ਅਤੇ ਚਿੱਟੀਆਂ ਕਾਟਵੀਆਂ ਧਾਰੀਆਂ ਅਤੇ ਗੁਲਾਬ ਦੇ ਫੁੱਲਾਂ ਵਰਗੇ ਡੱਬ ਹੁੰਦੇ ਹਨ। ਹੇਠਲਾ ਪਾਸਾ ਹਰਾ ਹੁੰਦਾ ਹੈ ਅਤੇ ਪੇਟ ਦੇ ਪਾਸੇ ਬਣੇ ਚਾਨਿਆਂ ਉੱਤੇ ਵੱਟ ਹੁੰਦੇ ਹਨ ਜਿਹੜੇ ਜਿਸਤੀ ਪਿੱਠ ਵਾਲੇ ਸੱਪਾਂ ਵਾਂਗ ਉਸ ਦੀ ਰੁੱਖਾਂ ਉੱਤੇ ਚੜ੍ਹਨ ਵਿੱਚ ਸਹਾਇਤਾ ਕਰਦੇ ਹਨ। ਸਿਰ ਉੱਤੇ ਉੱਘੜਵੀਆਂ ਧਾਰੀਆਂ ਹੁੰਦੀਆਂ ਹਨ। ਪਰ ਸਿਰ ਤੇ ਸਰੀਰ ਦੇ ਨਮੂਨੇ ਅਤੇ ਰੰਗਤ ਭੂਗੋਲ

ਅਨੁਸਾਰ ਭਿੰਨਤਾ ਰੱਖਦੇ ਹਨ। ਚਾਨੇ ਕੋਮਲ ਅਤੇ ਕਿਸੇ ਹੱਦ ਤੱਕ ਚਮਕਦਾਰ ਹੁੰਦੇ ਹਨ।
**ਵੰਡ ਖੰਡ** : ਇਹ ਸੱਪ ਦੱਖਣ-ਪੱਛਮ ਦੀਆਂ ਜੰਗਲਾਂ ਵਾਲੀਆਂ ਪਹਾੜੀਆਂ ਦੇ ਅਤੇ ਉੱਤਰ-ਪੂਰਬੀ ਭਾਰਤ ਦੇ ਜੰਗਲਾਂ ਵਿਚ, ਬਿਹਾਰ ਅਤੇ ਉੜੀਸਾ ਦੇ ਉੱਤਰ ਵਿਚ, ਸਮੁੰਦਰੀ ਤਲ਼ ਤੋਂ 2000 ਮੀਟਰ ਦੀ ਉਚਾਈ ਉੱਤੇ ਮਿਲਦੇ ਹਨ। ਇਸ ਦੀ ਦੂਜੀ ਜਾਤੀ ਪੈਰਾਡਾਈਜ਼ ਉਡਣਾ ਸੱਪ ਐਡੇਮਾਨ ਨਿਕੋਬਾਰ ਦੇ ਟਾਪੂਆਂ ਵਿਚ ਆਮ ਹੁੰਦਾ ਹੈ।

**ਨਿਵਾਸ ਸਥਾਨ** : ਘਣੇ ਜੰਗਲ, ਵੱਡੇ ਰੁੱਖ ਇਸ ਦੇ ਮਨਪਸੰਦ ਟਿਕਾਣੇ ਜਾਪਦੇ ਹਨ। ਸ੍ਰੀਲੰਕਾ ਅਤੇ ਥਾਈਲੈਂਡ ਵਿਚ ਇਹ ਘਰਾਂ ਅਤੇ ਬਾਗ਼ਾਂ ਨੇੜੇ ਦੇਖੇ ਗਏ ਹਨ।

**ਆਦਤਾਂ** : ਇਹ ਦਿਨ ਵੇਲੇ ਘੁੰਮਣ ਵਾਲੇ ਸੱਪ ਹਨ ਅਤੇ ਦਿਨ ਸਮੇਂ ਕਿਰਿਆਸ਼ੀਲ ਹੁੰਦੇ ਹਨ। ਜਿਸਤੀ ਪਿੱਠਵਾਲੇ ਸੱਪਾਂ ਵਾਂਗ ਬੜੀਆਂ ਉੱਚੀਆਂ ਟਾਹਣੀਆਂ ਤੋਂ ਵੀ ਛਾਲਾਂ ਮਾਰ ਕੇ ਆਪਣਾ ਬਚਾਉ ਕਰਦੇ ਹਨ। ਮਿਸ਼ੀਗਨ (ਅਮਰੀਕਾ) ਵਿਸ਼ਵਵਿਦਿਆਲੇ ਦੇ ਵਿਗਿਆਨੀਆਂ ਨੇ ਇਹਨਾਂ ਸੱਪਾਂ ਦੀਆਂ ਉਡਾਨਾਂ ਦੀਆਂ ਫਿਲਮਾਂ ਬਣਾ ਕੇ ਨਿਰੀਖਣ ਕੀਤਾ ਹੈ। ਇਹ ਆਪਣੀਆਂ ਪੱਸਲੀਆਂ ਫੈਲਾ ਕੇ ਹੇਠਲੇ ਪਾਸੇ ਨੂੰ ਖਿੱਚਦੇ ਹਨ। ਇਹ ਕਿਰਿਆ ਉਹਨਾਂ ਨੂੰ ਇਕ ਭਾਂਤ ਦੇ ਨਿੱਕੇ ਜਹਾਜ਼ ਵਰਗਾ ਬਣਾ ਦਿੰਦੀ ਹੈ ਅਤੇ ਉਹਨਾਂ ਨੂੰ ਸਿੱਧੇ ਥੱਲੇ ਡਿੱਗਣ ਤੋਂ ਬਚਾਉਂਦੀ ਹੈ। ਇਸ ਨੂੰ ਰੁੱਖਾਂ ਦੀ ਇਕ ਸ਼ਾਖ ਤੋਂ ਦੂਜੀ ਤੱਕ ਛਾਲਾਂ ਮਾਰਦੇ ਦੇਖਣਾ ਬੜਾ ਅਜੀਬ ਲੱਗਦਾ ਹੈ।

**ਬੱਚੇ** : ਐਮ. ਏ. ਸਮਿਥ ਅਨੁਸਾਰ ਮਦੀਨ 6 ਤੋਂ 12 ਆਂਡੇ ਦਿੰਦੀ ਹੈ। ਬੰਗਾਲ ਵਿਚ ਉਹ ਫਰਵਰੀ ਤੋਂ ਮਾਰਚ ਤੱਕ ਆਂਡੇ ਦਿੰਦੀ ਹੈ।

**ਖ਼ੁਰਾਕ** : ਉਡਣੇ ਸੱਪ ਆਦਤਾਂ ਵਿਚ ਜਿਸਤੀ ਪਿੱਠ ਵਾਲੇ ਸੱਪਾਂ ਵਰਗੇ ਹੀ ਹੁੰਦੇ ਹਨ ਅਤੇ ਆਮ ਤੌਰ ਤੇ ਡੱਡੂ, ਕਿਰਲੇ, ਕਿਰਲੀਆਂ, ਛੋਟੇ ਪੰਛੀ ਅਤੇ ਉਹਨਾਂ ਦੇ ਆਂਡੇ ਇਹਨਾਂ ਦੀ ਖ਼ੁਰਾਕ ਹੈ। ਇਹ ਆਮ ਕਰਕੇ ਸ਼ਿਕਾਰ ਨੂੰ ਜੀਉਂਦਿਆਂ ਹੀ ਨਿਗਲ ਜਾਂਦੇ ਹਨ। ਇਸ ਦੇ ਪਿਛਲੇ ਦੰਦਾਂ ਵਿੱਚ ਥੋੜ੍ਹਾ ਜਿਹਾ ਜ਼ਹਿਰੀਲਾ ਮਾਦਾ ਹੁੰਦਾ ਹੈ। ਸ਼ਾਇਦ ਇਹ ਸ਼ਿਕਾਰ ਨੂੰ ਅਹਿੱਲ ਕਰਨ ਵਿਚ ਸਹਾਇਕ ਹੁੰਦਾ ਹੈ।

**ਮਹੱਤਤਾ** : ਅਸੀ ਤਾਮਿਲਨਾਡੂ ਦੇ ਪੱਛਮੀ ਘਾਟਾਂ ਤੋਂ ਕੇਵਲ ਇੱਕੋ ਨਮੂਨਾ ਇਕੱਠਾ ਕੀਤਾ ਹੈ ਅਤੇ ਇਹ ਉਥੇ ਦੁਰਲੱਭ ਸੱਪ ਹੀ ਜਾਪਦਾ ਹੈ। ਪਰੰਤੂ ਬੰਗਾਲ ਵਿਚ ਇਹ ਜੀਵਤ ਰੂਪ ਵਿਚ, ਜੀਵ ਵਿਗਿਆਨਕ ਮੰਡੀ ਵਿਚ ਨਿਰੰਤਰ ਮਿਲਦਾ ਰਹਿੰਦਾ ਹੈ। ਬਦਕਿਸਮਤੀ ਨਾਲ ਯੂਰਪ ਅਤੇ ਅਮਰੀਕਾ ਵਿੱਚ ਸੱਪਾਂ ਦੇ ਸ਼ੌਕੀਨਾਂ ਵਿਚ ਇਹ ਬੜਾ ਹਰਦਿਲ ਅਜ਼ੀਜ਼ ਹੈ। ਇਸ ਕਾਰਣ ਹੀ ਭੂਤਕਾਲ ਵਿਚ ਇਸ ਦੀ ਬੜੀ ਬਰਾਮਦ ਹੁੰਦੀ ਰਹੀ ਹੈ। ਸਪੇਰੇ ਇਸ ਨੂੰ ਬੇਹੱਦ ਜ਼ਹਿਰੀਲਾ ਆਖਦੇ ਹਨ। ਦੇਖਣ ਨੂੰ ਇਹ ਸੱਪ ਜਿੰਨਾ ਜ਼ਿਆਦਾ ਰੰਗੀਨ ਹੁੰਦਾ ਹੈ ਓਨਾ ਹੀ ਜ਼ਿਆਦਾ ਮਾਰੂ ਹੁੰਦਾ ਹੈ। ਪ੍ਰਤੱਖ ਰੂਪ ਵਿਚ ਇਹ ਸੱਪ ਬੜਾ ਰੰਗੀਨ ਹੈ। ਕੇਵਲ ਹੌਸਲੇ ਵਾਲੇ ਮਨੁੱਖ ਹੀ ਇਸ ਰੰਗਦਾਰ ਜਾਤੀ ਨੂੰ ਕਾਬੂ ਕਰ ਸਕਦੇ ਹਨ।



ਹਰਾ ਸੱਪ

*ਨੁਕਸਾਨ ਰਹਿਤ*

# 18. ਹਰਾ ਸੱਪ (ਵਾਇਨ ਸਨੇਕ)

*ਐਹੇਟੁੱਲਾ ਨੇਸੂਟਸ (Ahaetulla nasutus)*

**ਵਿਸ਼ੇਸ਼ ਮੁਹਾਂਦਰਾ** : ਦਰਮਿਆਨੇ ਤੋਂ ਵੱਡੇ ਆਕਾਰ ਦਾ, ਪਤਲਾ, ਕੋਮਲ ਅਤੇ ਫਿੱਕੇ ਚਾਨੇ, ਬੜਾ ਹੀ ਤਿੱਖਾ ਸਿਰ ਅਤੇ ਚਮਕੀਲਾ ਸਬਜ਼ ਰੰਗ।

**ਔਸਤ ਲੰਬਾਈ** : ਹਰੇ ਸੱਪ ਲੰਬੇ, ਪਤਲੇ ਅਤੇ ਤਿੱਖੇ ਸਿਰੇ ਵਾਲੇ ਹੁੰਦੇ ਹਨ। ਸਰੀਰ ਇਕਸਾਰ ਤੋਤੀਆ ਹਰਾ ਹੁੰਦਾ ਹੈ ਜਿਸ਼ ਉੱਤੇ ਅਕਸਰ ਜ਼ਰਦਈ ਜਾਂ ਚਿੱਟੀ ਜਿਹੀ ਪਤਲੀ ਲਕੀਰ ਹੁੰਦੀ ਹੈ ਜੋ ਪਿਛਲੇ ਪਾਸੇ ਦੇ ਚਾਨਿਆਂ ਨੂੰ ਪੇਟ ਦੇ ਚਾਨਿਆਂ ਤੋਂ ਵੱਖ ਕਰਦੀ ਹੈ। ਦੱਖਣੀ ਭਾਰਤ ਦੀ ਇਕ ਪਹਾੜੀ ਨਸਲ ਜਿਹੜੀ ਕਿ 2300 ਮੀਟਰ ਉਚਾਈ ਤੇ ਦੇਖੀ ਗਈ ਹੈ ਲਾਲ, ਗੁਲਾਬੀ ਹੁੰਦੀ ਹੈ। ਸਰੀਰ ਦਾ ਹੇਠਲਾ ਪਾਸਾ ਹਲਕਾ ਹਰਾ ਜਾਂ ਜ਼ਰਦਈ ਹੁੰਦਾ ਹੈ। ਜਦੋਂ ਗੁੱਸੇ ਵਿਚ ਆਉਂਦਾ ਹੈ ਤਾਂ ਸਰੀਰ ਦੇ ਅੰਤਰ-ਸੰਬੰਧਿਤ ਚਾਨੇ ਕਾਲਾ ਜਾਂ ਚਿੱਟਾ ਰੰਗ ਪ੍ਰਗਟਾਉਂਦੇ ਹਨ ਅਤੇ ਇਸ ਦੀ ਦਿੱਖ ਨੂੰ ਕੌਡੀਆਂ ਵਾਲੀ ਬਣਾ ਦਿੰਦੇ ਹਨ। ਚਾਨੇ ਕੋਮਲ ਹੁੰਦੇ ਹਨ ਪਰ ਚਮਕਦਾਰ ਨਹੀਂ ਹੁੰਦੇ। ਲੰਮੇ ਦਾਅ ਦੀ ਅੰਡਾਕਰ ਅੱਖ ਭਾਰਤ ਦਿਆਂ ਸੱਪਾਂ ਵਿਚੋਂ ਅਦੁੱਤੀ ਹੈ। ਭਾਵੇਂ ਇਹ ਆਮ ਹੁੰਦੇ ਹਨ, ਪਰ ਆਪਣੀ ਵਧੀਆ ਭੁਲਾਂਦਰਾ ਪਾਊ ਛੁਪਣ ਵਿਧੀ ਕਾਰਣ ਕਦੇ ਕਦਾਈ ਹੀ ਦਿਖਾਈ ਦਿੰਦੇ ਹਨ।

**ਵੰਡ ਖੰਡ** : ਉੱਤਰ-ਪਛੱਮੀ ਅਤੇ ਗੰਗਾ ਦੇ ਬਹੁਤੇ ਇਲਾਕੇ ਨੂੰ ਛੱਡ ਕੇ ਇਹ ਸਾਰੇ ਭਾਰਤ ਵਿਚ ਹੁੰਦੇ ਹਨ। ਸਮੁੰਦਰੀ ਤਲ ਤੋਂ 2500 ਮੀਟਰ ਦੀ ਉਚਾਈ ਉੱਪਰ ਵੀ ਵੇਖੇ ਗਏ ਹਨ।

**ਨਿਵਾਸ ਸਥਾਨ** : ਮੈਦਾਨ ਵਿੱਚ ਦਰਖਤਾਂ ਅਤੇ ਨੀਵੀਆਂ ਝਾੜੀਆਂ ਤੋਂ ਲੈ ਕੇ ਪਹਾੜੀਆਂ,ਬਰਸਾਤੀ ਜੰਗਲਾਂ ਦੇ ਵੱਡੇ-ਵੱਡੇ ਰੁੱਖ ਇਹਨਾਂ ਦੇ ਟਿਕਾਣੇ ਹਨ।

**ਆਦਤਾਂ** : ਹਰੇ ਸੱਪਾਂ ਦਾ ਪਛਾਣੇ ਜਾਣ ਤੋਂ ਬਚਣਾ ਉਹਨਾਂ ਦੇ ਆਕਾਰ ਅਤੇ ਰੰਗ ਤੇ ਨਿਰਭਰ ਕਰਦਾ ਹੈ। ਇਹ ਤੇਜ਼ ਰਫ਼ਤਾਰ ਨਾਲ ਚੱਲ ਸਕਦੇ ਹਨ। ਜਦੋਂ ਇਹਨਾਂ ਨੂੰ ਤੰਗ ਕੀਤਾ ਜਾਵੇ ਤਾਂ ਇਹ ਆਪਣਾ ਮੂੰਹ ਕਾਫੀ ਜ਼ਿਆਦਾ ਖੋਲ੍ਹ ਕੇ ਸਰੀਰ ਨੂੰ ਖ਼ਤਰਨਾਕ ਹੱਦ ਤੱਕ ਫੈਲਾ ਲੈਂਦੇ ਹਨ। ਇਹਨਾਂ ਦੇ ਵਿਸ਼-ਦੰਦ ਮੂੰਹ ਦੇ ਪਿਛਲੇ ਪਾਸੇ ਹੁੰਦੇ ਹਨ ਅਤੇ ਇਹ ਆਪਣੇ ਸ਼ਿਕਾਰ ਨੂੰ ਉਦੋਂ ਤੱਕ ਦਬਾਈ ਰੱਖਦੇ ਹਨ ਜਦੋਂ ਤਕ ਉਹ ਦੰਦਾਂ ਵਿਚੋਂ ਨਿਕਲਣ ਵਾਲੇ ਹਲਕੇ ਜ਼ਹਿਰ ਨਾਲ ਮਰ ਨਹੀਂ ਜਾਂਦੇ। ਪ੍ਰਜਨਣ ਕਾਲ ਦੇ ਦੌਰਾਨ ਇਹ ਅਕਸਰ ਝੁੰਡਾਂ ਦੀ ਸ਼ਕਲ ਵਿਚ ਇੱਕਠੇ ਹੋ ਜਾਂਦੇ ਹਨ ਅਤੇ ਸ਼ਾਖਾਂ ਉੱਤੇ ਸਮੂਹਾਂ ਦੀ ਸ਼ਕਲ ਵਿਚ ਲਟਕਦੇ ਵੇਖੇ ਜਾ ਸਕਦੇ ਹਨ।

**ਬੱਚੇ** : ਮਦਰਾਸ ਦੇ ਇਲਾਕੇ ਵਿਚ ਮਦੀਨ ਅਗਸਤ ਤੋਂ ਨਵੰਬਰ ਤੱਕ 8 ਬੱਚੇ ਦਿੰਦੀ ਹੈ। ਨਵਜਨਮੇ ਬੱਚੇ ਆਪਣੇ ਮਾਪਿਆਂ ਦੇ ਹਮਸ਼ਕਲ ਹੁੰਦੇ ਹਨ। ਪਰ ਨੱਕ ਥੋੜ੍ਹੇ ਕੁ ਮੁੜਵੇਂ ਹੁੰਦੇ ਹਨ।

**ਖੁਰਾਕ** : ਪ੍ਰਮੁੱਖ ਤੌਰ ਤੇ ਛੋਟੇ ਪੰਛੀ, ਡੱਡੂ, ਚੂਹੇ ਅਤੇ ਕਿਰਲੀਆਂ ਇਹਨਾਂ ਦੀ ਖੁਰਾਕ ਹਨ। ਸ੍ਰੀਲੰਕਾ ਵਿਚ ਇਹਨਾਂ ਨੂੰ ਮੱਛੀਆਂ ਫੜਦਿਆਂ ਅਤੇ ਖਾਂਦਿਆਂ ਵੀ ਵੇਖਿਆ ਗਿਆ ਹੈ। ਅਸੀਂ

ਇਕ ਹਰੇ ਸੱਪ ਨੂੰ ਇਕ ਵਾਰ ਢਾਲ-ਪੂਛੇ ਸੱਪ ਨੂੰ ਫੜਦਿਆਂ ਵੀ ਦੇਖਿਆ ਹੈ।
**ਮਹੱਤਵ** : ਆਮ ਮਿਲਦਾ ਹੈ। ਇਸ ਬੜੇ ਡਰਾਉਣੇ ਪਰ ਹਾਨੀ ਰਹਿਤ ਸੱਪ ਨੂੰ ਅਕਸਰ ਵੇਖਦਿਆਂ ਹੀ ਮਾਰ ਦਿੱਤਾ ਜਾਦਾ ਹੈ। ਕਈਆਂ ਇਲਾਕਿਆਂ ਵਿਚ ਇਹ ਮੂਰਖਾਨਾ ਵਿਸ਼ਵਾਸ ਵੀ ਕੀਤਾ ਜਾਂਦਾ ਹੈ ਕਿ ਇਹ ਸੱਪ ਮਨੁੱਖ ਦੀਆਂ ਅੱਖਾਂ ਉੱਤੇ ਝਪਟਦਾ ਹੈ ਅਤੇ ਉਹਨਾਂ ਨੂੰ ਬਾਹਰ ਕੱਢ ਲੈਂਦਾ ਹੈ।

*ਨੁਕਸਾਨ ਰਹਿਤ*

## 19. ਬਿੱਲਾ ਸੱਪ (ਕਾਮਨ ਕੈਟ ਸਨੇਕ)

*ਬੋਇੰਗ ਟ੍ਰਾਈਗੋਨੇਟਾ (Boiga trigonata)*

**ਵਿਸ਼ੇਸ਼ ਮੁਹਾਂਦਰਾ** : ਛੋਟੇ ਤੇ ਦਰਮਿਆਨੇ ਆਕਾਰ ਦਾ, ਬੜਾ ਪਤਲਾ, ਕੋਮਲ ਚਾਨੇ, ਬੜੀ ਪਤਲੀ ਗਰਦਨ, ਉੱਭਰਵੀਆਂ ਅੱਖਾਂ, ਚੌੜਾ ਸਿਰ, ਨਿਵੇਕਲੇ ਨਮੂਨੇ।
**ਔਸਤ ਲੰਬਾਈ** : ਆਮ ਬਿੱਲਾ ਸੱਪ ਲੰਬੇ ਸਰੀਰ ਵਾਲਾ ਪਤਲਾ ਸੱਪ ਹੁੰਦਾ ਹੈ, ਜਿਸ ਦੀ ਪੂਛ ਇਕ ਸੂਖਮ ਬਿੰਦੂ ਤਕ ਬਾਰੀਕ ਹੁੰਦੀ ਜਾਂਦੀ ਹੈ। ਰੰਗ ਹਲਕਾ ਭੂਰਾ ਜਾਂ ਭਸਮਈ ਹੁੰਦਾ ਹੈ ਜਿਸ ਉਤੇ ਵਿੰਗ-ਤੜਿੰਗੇ ਡੱਬ ਹੁੰਦੇ ਹਨ। ਸਿਰ ਦੇ ਐਨ ਉਪਰ ਅੰਗਰੇਜ਼ੀ ਸ਼ਬਦ 'ਵਾਈ' (Y) ਦਾ ਸਪੱਸ਼ਟ ਨਿਸ਼ਾਨ ਹੁੰਦਾ ਹੈ। ਥਲਵਾਂ ਪਾਸਾ ਚਿੱਟਾ ਜਾਂ ਸਾਂਵਲਾ ਹੁੰਦਾ ਹੈ। ਕਈ ਵਾਰੀ ਪੇਟ ਦੇ ਹਰ ਚਾਨੇ ਉਤੇ ਨਿੱਕੇ ਥਿੰਮ ਹੁੰਦੇ ਹਨ। ਚਾਨੇ ਨਰਮ ਪਰ ਚਮਕਹੀਣ ਹੁੰਦੇ ਹਨ। ਸਾਧਾਰਨ ਬਿੱਲੇ ਸੱਪ ਨੂੰ ਅਕਸਰ ਸਾਅ ਸਕੇਲਡ ਵਾਇਪਰ ਸਮਝ ਲਿਆ ਜਾਂਦਾ ਹੈ। ਮਹਾਰਾਸ਼ਟਰ ਦੇ ਸੱਪ ਦਾ ਸ਼ਿਕਾਰ ਕਰਨ ਵਾਲੇ ਮਹਾਰ ਇਸ ਨੂੰ ਲੰਬਾ ਸਾਅ ਸਕੇਲਡ ਵਾਇਪਰ ਕਹਿੰਦੇ ਹਨ ਪਰ ਇਹ ਰੀਛੀਲੇ ਵਾਇਪਰ ਤੋਂ ਲੰਬਾ ਅਤੇ ਪਤਲਾ ਹੁੰਦਾ ਹੈ। ਭਾਰਤ ਵਿੱਚ ਇਸ ਸੱਪ ਦੀਆਂ 11 ਉਪ ਸ਼੍ਰੇਣੀਆਂ ਹਨ ਅਤੇ ਬਾਕੀ ਸਾਰੇ ਪਹਾੜੀ ਸੱਪ ਹਨ। ਇਹਨਾਂ ਵਿੱਚੋਂ ਇਕ ਉਪ ਸ਼੍ਰੇਣੀ ਫ਼ਾਰਜਟੈਨਜ ਕੈਟ ਸਨੇਕ ਦੋ ਮੀਟਰ ਤੱਕ ਲੰਬਾ ਹੋ ਜਾਂਦਾ ਹੈ। ਇਕ ਹੋਰ ਉਪ ਸ਼੍ਰੇਣੀ ਅੰਡੇਮਾਨ ਕੈਟ ਸਨੇਕ ਕੇਵਲ ਅੰਡੇਮਾਨ ਨਿਕੋਬਾਰ ਦੇ ਟਾਪੂਆਂ ਵਿੱਚ ਹੀ ਮਿਲਦੀ ਹੈ।
**ਵੰਡ ਖੰਡ** : ਇਹ ਸਾਰੇ ਭਾਰਤ ਵਿਚ ਪਰ ਜ਼ਿਆਦਾਤਰ ਮੈਦਾਨਾਂ ਵਿੱਚ ਪਾਏ ਜਾਂਦੇ ਹਨ। ਹਿਮਾਲੀਆਂ ਦੇ ਕੈਟ ਸਨੇਕਸ ਅਕਸਰ 3000 ਮੀਟਰ ਦੀ ਉਚਾਈ ਉਤੇ ਮਿਲਦੇ ਹਨ।
**ਨਿਵਾਸ ਸਥਾਨ** : ਸਾਧਾਰਨ ਕੈਟ ਸਨੇਕ ਨੂੰ ਪਾਮਲੀਫ ਸਨੇਕ (ਖਜੂਰ ਪੱਤਾ ਸੱਪ) ਵੀ ਕਿਹਾ ਜਾਂਦਾ ਹੈ ਕਿਉਂਕਿ ਇਹ ਅਕਸਰ ਦਿਨ ਦੇ ਸਮੇਂ ਖਜੂਰ ਦੇ ਪੱਤਿਆਂ ਵਿਚ ਕੁੰਡਲੀ ਮਾਰ ਕੇ ਬੈਠੇ ਪਾਏ ਜਾਂਦੇ ਹਨ। ਇਹ ਦਿਨ ਦਾ ਸਮਾਂ ਠੰਡੀਆਂ ਥਾਵਾਂ, ਝਾੜੀਆਂ ਵਿਚਕਾਰ, ਦਰਖ਼ਤਾਂ ਦੀ ਛਿੱਲ ਹੇਠਾਂ ਜਾਂ ਘਾਹ-ਫੂਸ ਦੀਆਂ ਛੱਤਾਂ ਵਿਚ ਵੀ ਗੁਜਾਰਦੇ ਹਨ।
**ਆਦਤਾਂ** : ਇਸ ਦੀ ਬਿੱਲੀ ਵਾਂਗ ਲੰਬੀ ਜੀਭ ਅਤੇ ਉੱਭਰਵੀਆਂ ਅੱਖਾ ਇਹ ਸੰਕੇਤ ਦਿੰਦੀਆਂ ਹਨ ਕਿ ਇਹ ਰਾਤ ਨੂੰ ਨਿਕਲਣ ਵਾਲੇ ਸੱਪ ਹਨ। ਇਹਨਾਂ ਦੇ ਦੰਦਾਂ ਦੇ ਪਿਛਲੇ ਵਿਸ਼-ਦੰਦ ਹਲਕੀ ਜ਼ਹਿਰ ਨਾਲ ਭਰੇ ਹੁੰਦੇ ਹਨ, ਜੋ ਆਪਣੇ ਛੋਟੇ-ਛੋਟੇ ਸ਼ਿਕਾਰ ਅਹਿਲ ਕਰਨ ਯੋਗ ਹੁੰਦੇ



ਬਿੱਲਾ ਸੱਪ

ਹਨ। ਇਹ ਹਮਲਾ ਨਹੀ ਕਰਦੇ ਪਰ ਜੇ ਇਹਨਾਂ ਨੂੰ ਤੰਗ ਕੀਤਾ ਜਾਵੇ ਤਾਂ ਮਜ਼ਬੂਤੀ ਨਾਲ ਕੁੰਡਲੀ ਮਾਰ ਕੇ ਬਚਾਓ ਦਾ ਪ੍ਰਦਰਸ਼ਨ ਕਰਦੇ ਹਨ। ਪਿੱਛੇ ਹਟ ਜਾਂਦੇ ਹਨ ਅਤੇ ਪੂਛ ਲਹਿਰਾਉਂਦੇ ਹਨ। ਜੇ ਦੁਖੀ ਕੀਤਾ ਜਾਵੇ ਤਾਂ ਕਈ ਵਾਰ ਉਲਟੇ ਹੋ ਜਾਂਦੇ ਹਨ ਅਤੇ ਮਰੇ ਹੋਣ ਦਾ ਭੁਲੇਖਾ ਪਾਉਂਦੇ ਹਨ।

**ਬੱਚੇ** : ਮਦਰਾਸ ਵਿਖੇ ਸੱਪਾਂ ਦੇ ਪਾਰਕ ਵਿੱਚ ਇਕ ਮਦੀਨ ਨੇ 20 ਅਕਤੂਬਰ ਨੂੰ 7 ਆਂਡੇ ਦਿੱਤੇ ਸਨ।

**ਖੁਰਾਕ** : ਪ੍ਰਮੁੱਖ ਤੌਰ ਤੇ ਕਿਰਲੀਆਂ, ਕਿਰਲੇ, ਛੋਟੇ ਪਰਿੰਦੇ ਅਤੇ ਚੂਹੇ ਖਾਂਦਾ ਹੈ।

**ਮਹੱਤਤਾ** : ਦੱਖਣੀ ਭਾਰਤ ਦੇ ਬਹੁਤ ਸਾਰੇ ਇਲਾਕਿਆਂ ਵਿੱਚ ਇਸ ਨੂੰ ਸਾਧਾਰਨ ਸੱਪ ਕਿਹਾ ਜਾਂਦਾ ਹੈ । ਪ੍ਰੰਤੂ ਦੂਸਰੇ ਵਿਖਾਈ ਨਾ ਦੇਣ ਵਾਲੇ ਰਾਤਰੀ ਸੱਪਾਂ ਵਾਂਗ ਇਹ ਘੱਟ ਹੀ ਨਜ਼ਰੀ ਪੈਂਦਾ ਹੈ।

*ਨੁਕਸਾਨ ਰਹਿਤ*

## 20. ਕੁੱਤੇ ਮੂੰਹਾਂ ਪਾਣੀ ਦਾ ਸੱਪ (ਡੌਗ-ਫੇਸਡ ਵਾਟਰ ਸਨੇਕ)

*ਸਰਬੇਰਸ ਰਾਈਨਕੋਪਸ (Cerberus rhynchops)*

**ਵਿਸ਼ੇਸ਼ ਮੁਹਾਂਦਰਾ** : ਗਠੀਲਾ ਸਰੀਰ, ਦਰਮਿਆਨੀ ਲੰਬਾਈ, ਖਰ੍ਹਵੇ ਚਾਨੇ, ਬਦਰੰਗ, ਗਰਦਨ ਨਾਲੋਂ ਪਤਲਾ ਤੇ ਚੌੜਾ ਸਿਰ, ਨਿੱਕੀਆ ਅੱਖਾਂ, ਪਿੱਠ ਦਾ ਪਾਸਾ ਧੁੰਦਲਾ ਜਿਹਾ, ਸਪੱਸ਼ਟ ਤੌਰ ਤੇ ਚਾਰਖਾਨਾ ਪੇਟ।

**ਔਸਤ ਲੰਬਾਈ** : 60 ਸੈਂਟੀਮੀਟਰ, ਜਨਮ ਸਮੇਂ 15 ਸੈਂਟੀਮੀਟਰ, ਵੱਧ ਤੋਂ ਵੱਧ 1.25 ਮੀਟਰ (ਮਦੀਨ)।

**ਵੰਡ ਖੰਡ** : ਕੁੱਤੇ-ਮੂੰਹਾਂ ਪਾਣੀ ਦਾ ਸੱਪ ਭਾਰੇ ਸਰੀਰ ਦਾ ਹੁੰਦਾ ਹੈ। ਅੱਖਾਂ ਅਤੇ ਨਥਣੇ ਸਿਰ ਉੱਤੇ ਕਾਫੀ ਉਪਰ ਹੁੰਦੇ ਹਨ। ਸਮੁੱਚੇ ਤੌਰ ਤੇ ਰੰਗ ਸਲੇਟੀ ਹੁੰਦਾ ਹੈ, ਪਰ ਕਈ ਵਾਰੀ ਸਪੱਸ਼ਟ ਉਗੜ-ਦੁਗੜੀਆਂ ਕਾਲੀਆਂ ਧਾਰੀਆਂ ਵੀ ਹੁੰਦੀਆਂ ਹਨ। ਕਾਲੀਆਂ ਲਕੀਰਾਂ ਅੱਖਾਂ ਤੋਂ ਪਿੱਛੇ ਨੂੰ ਜਾਂਦੀਆਂ ਹਨ। ਪੇਟ ਉੱਤੇ ਉੱਘੜਵੇਂ ਕਾਲੇ ਅਤੇ ਚਿੱਟੇ ਖਾਨੇ ਹੁੰਦੇ ਹਨ। ਚਾਨੇ ਬਹੁਤ ਖਰ੍ਹਵੇਂ ਅਤੇ ਫਿੱਕੇ ਹੁੰਦੇ ਹਨ। ਦਲਦਲ ਦੇ ਇਸ ਸੱਪ ਦੀਆਂ ਭਾਰਤ ਵਿੱਚ ਹੋਰ 6 ਉਪਜਾਤੀਆਂ ਹਨ। ਭਾਰਤ ਦੇ ਸਾਰੇ ਸਾਹਿਲੀ ਇਲਾਕਿਆਂ ਵਿੱਚ ਅਤੇ ਅੰਡੇਮਾਨ ਤੇ ਨਿਕੋਬਾਰ ਦੇ ਟਾਪੂਆਂ ਵਿੱਚ ਮਿਲਦਾ ਹੈ।

**ਨਿਵਾਸ ਸਥਾਨ** : ਦਰਿਆਵਾਂ ਅਤੇ ਨਦੀਆਂ ਦੇ ਮੁਹਾਨਿਆਂ ਦੇ ਪਥਰੀਲੇ ਅਤੇ ਚਿੱਕੜੀਲੇ ਇਲਾਕੇ, ਘਣੀਆਂ ਦਲਦਲਾਂ, ਨਮਕੀਨ ਡੁੰਮ੍ਹ ਅਤੇ ਖਾਈਆਂ-ਕੱਸੀਆਂ ਆਦਿ ਇਸ ਦੇ ਟਿਕਾਣੇ ਹਨ। ਭਾਵੇਂ ਇਹ ਨਮਕੀਨ ਪਾਣੀ ਨੂੰ ਪਸੰਦ ਕਰਦਾ ਹੈ, ਪਰ ਅਸੀਂ ਇਸ ਨੂੰ ਸਾਹਿਲਾਂ ਤੋਂ ਕਈ ਮੀਲ ਦੂਰ ਧਾਨ ਦੇ ਖੇਤਾਂ ਵਿਚ ਮੱਛੀਆਂ ਫੜਨ ਵਾਲੀਆਂ ਕੁੜਿਕੀਆਂ ਵਿੱਚ ਫਸੇ ਵੀ ਦੇਖਿਆ ਹੈ।

**ਆਦਤਾਂ** : ਕੁੱਤੇ ਮੂੰਹਾਂ ਪਾਣੀ ਦਾ ਸੱਪ ਪ੍ਰਮੁੱਖ ਤੌਰ ਤੇ ਰਾਤਰੀ ਸੱਪ ਹੈ, ਪਰ ਅਸੀ ਇਸ ਨੂੰ ਦਿਨ ਵੇਲੇ ਵੀ ਸ਼ਿਕਾਰ ਕਰਦਿਆਂ ਅਤੇ ਆਰਾਮ ਕਰਦਿਆਂ ਵੇਖਿਆ ਹੈ। ਇਹ ਸਾਹਿਲੀ ਸੀਮਾਂ ਦੇ ਨੇੜੇ ਪੱਥਰਾਂ ਹੇਠ ਜਾਂ ਕੇਕੜਿਆਂ ਦੀਆਂ ਖੁੱਡਾਂ ਵਿੱਚ ਰਹਿੰਦੇ ਹਨ ਜਿੱਥੇ ਕਿ ਇਹਨਾਂ ਨੂੰ ਸਿਰਫ਼ ਸਿਰੀ ਬਾਹਰ ਕੱਢੀ ਦੇਖਿਆ ਜਾ ਸਕਦਾ ਹੈ। ਜਦੋਂ ਇਹ ਸੱਪ ਪਾਣੀ ਦੀ ਥੱਲਵੀ ਤਹਿ 'ਚ ਨਾਲ-ਨਾਲ ਤਰਦੇ ਹਨ, ਤਾਂ ਇਹਨਾਂ ਦੀ ਲੰਮੀ ਅਤੇ ਸੰਵੇਦਨਸ਼ੀਲ ਜੀਭ ਬਾਹਰ ਨਿਕਲੀ ਰਹਿੰਦੀ ਹੈ। ਇਸ ਸੱਪ ਦੀ ਵਿਸ਼ੇਸ਼ਤਾ ਇਹ ਹੈ ਕਿ ਇਹ ਬਹੁਤ ਹੀ ਫੁਰਤੀਲਾ ਤੈਰਾਕ ਹੈ। ਜਦੋਂ ਇਸ ਨੂੰ ਛੇੜਿਆ ਜਾਵੇ ਤਾਂ ਇਹ ਉਛਲ ਕੇ ਜਮੀਨ ਉੱਤੇ ਇਕ ਪਾਸੇ ਨੂੰ ਹੋ ਕੇ ਆਪਣਾ ਬਚਾਅ ਕਰਦਾ ਹੈ।

**ਬੱਚੇ** : ਫਰਵਰੀ ਤੋਂ ਮਈ ਵਿਚਕਾਰ ਮਦੀਨ 6 ਤੋਂ 30 ਤੱਕ ਬੱਚੇ ਦਿੰਦੀ ਹੈ। ਇਹ ਇੱਕ ਹਫ਼ਤਾ ਜਾਂ ਇਸ ਤੋਂ ਵੱਧ ਅਕਸਰ ਆਪਣੀ ਮਾਂ ਦੇ ਨੇੜੇ ਸਮੂਹਿਕ ਰੂਪ ਵਿੱਚ ਰਹਿੰਦੇ ਹਨ।

**ਖੁਰਾਕ** : ਪ੍ਰਮੁੱਖ ਤੌਰ ਤੇ ਇਹ ਮੱਛੀਆਂ ਦੀਆਂ ਕਈ ਉਪਜਾਤੀਆਂ ਏਥੋਂ ਤੱਕ ਕਿ ਕੰਡੇਦਾਰ ਜਿਸਮ ਵਾਲੀਆਂ ਮੱਛੀਆਂ ਵੀ ਖਾ ਜਾਂਦੇ ਹਨ ਜਿਹਨਾਂ ਵਿੱਚ ਤਿਲਾਪੀਆ ਅਤੇ ਕੈਟ ਫ਼ਿਸ਼ ਵੀ ਸ਼ਾਮਿਲ ਹੈ। ਡੱਡੂ ਵੀ ਇਹਨਾਂ ਸੱਪਾਂ ਦੀ ਖੁਰਾਕ ਹੈ।

**ਮਹੱਤਤਾ** : ਇਹਨਾਂ ਦਾ ਕੋਈ ਸ਼ੋਸ਼ਨ ਨਹੀਂ ਹੋ ਰਿਹਾ। ਪ੍ਰੰਤੂ ਇਹ ਸਾਹਿਲੀ ਆਵਾਸਾਂ ਦੇ ਖ਼ਤਮ ਹੁੰਦੇ ਜਾਣ ਅਤੇ ਨਮਕੀਨ ਜਲ ਮਾਰਗਾਂ ਦੀ ਪ੍ਰਦੂਸ਼ਤਾ ਤੋਂ ਪ੍ਰਭਾਵਿਤ ਹੋ ਰਹੇ ਹਨ। ਐਮ. ਏ. ਸਮਿੱਥ ਗਲਤੀ ਨਾਲ ਇਸ ਨੂੰ ਬਹੁਤ ਘੱਟ ਮਿਲਣ ਵਾਲਾ ਸੱਪ ਖਿਆਲਦਾ ਹੈ ਜਦ ਕਿ ਇਹ ਭਾਰਤ ਵਿੱਚ ਕਾਫੀ ਬਹੁਲਤਾ ਵਿਚ ਮਿਲਦਾ ਹੈ।



ਸਾਧਾਰਣ ਸੰਗਚੂਰ

# 21. ਸਾਧਾਰਣ ਸੰਗਚੂਰ (ਕਾਮਨ ਕਰੈਤ)

*ਬੰਗਰਸ ਸਿਰੂਲੀਅਸ (Bungarus caeruleus)*

**ਵਿਸ਼ੇਸ਼ ਮੁਹਾਂਦਰਾ** : ਦਰਮਿਆਨਾ ਆਕਾਰ, ਕੋਮਲ ਤੇ ਚਮਕਦਾਰ ਚਾਨੇ, ਗਰਦਨ ਨਾਲੋ ਸਿਰ ਰਤਾ ਕੁ ਚੌੜਾ, ਰੰਗ ਕਾਲਾ ਸ਼ਾਹ ਅਤੇ ਆਮ ਤੌਰ ਤੇ ਸਪੱਸ਼ਟ ਰੂਪ ਵਿੱਚ ਚਿੱਟੀਆਂ ਕਾਟਵੀਆਂ ਧਾਰੀਆਂ।

**ਔਸਤ ਲੰਬਾਈ** : 1 ਮੀਟਰ, ਜਨਮ ਸਮੇਂ 25 ਸੈਂਟੀਮੀਟਰ, ਵੱਧ ਤੋਂ ਵੱਧ 1.75 ਮੀਟਰ (ਨਰ)।

**ਰੰਗ ਰੂਪ** : ਸਾਧਾਰਣ ਸੰਗਚੂਰ ਕੋਮਲ, ਚਮਕਦਾਰ, ਨੀਲੇ, ਸਲੇਟੀ ਰੰਗ ਦੇ ਹੁੰਦੇ ਹਨ ਜਿਨ੍ਹਾਂ ਦੇ ਗੋਲ ਜਿਹੇ ਸਿਰ ਗਰਦਨ ਤੋਂ ਰਤਾ ਕੁ ਵੱਖਰੇ ਹੁੰਦੇ ਹਨ। ਇੱਕ ਕੁੰਜ ਲਾਹ ਚੁੱਕੇ ਸੰਗਚੂਰ ਦਾ ਰੰਗ ਕਾਲਾ ਸਲੇਟੀ, ਨੀਲਾ ਸਲੇਟੀ ਹੁੰਦਾ ਹੈ ਜਦ ਕਿ ਛੇਤੀ ਹੀ ਕੁੰਜ ਉਤਾਰਨ ਵਾਲੇ ਸੰਗਚੂਰ ਦਾ ਪੀਲਾ ਫਿੱਕਾ ਹੁੰਦਾ ਹੈ। ਨੀਲੇ-ਸੁਰਮਈ ਰੰਗ ਤੋਂ ਭਿੰਨ ਹੁੰਦਾ ਹੈ। ਇਸ ਦੇ ਸਰੀਰ ਉਤੇ ਆਮ ਤੌਰ ਤੇ 40 ਕੁ ਪਤਲੀਆਂ ਕਾਟਵੀਆਂ ਧਾਰੀਆਂ ਹੁੰਦੀਆਂ ਹਨ। ਕੁਝ ਬੱਚਿਆਂ ਅਤੇ ਕੁਝ ਬਾਲਗਾਂ ਦੀ ਕੰਗਰੋੜ ਦੇ ਨਾਲ-ਨਾਲ ਇੱਕ ਤਿਹਾਈ ਭਾਗ ਤੱਕ ਕਾਟਵੀਆਂ ਧਾਰੀਆਂ ਦੀ ਥਾਂ ਚਿੱਟੇ ਥਿੰਮ ਜਿਹੇ ਹੋ ਸਕਦੇ ਹਨ। ਇਸ ਤਰ੍ਹਾਂ ਦੀ ਭਿੰਨਤਾ ਅਤੇ ਇਕਸਾਰ ਕਾਲੀ ਭੇਦ ਰੂਪਤਾ ਭੂਗੋਲਿਕ ਕਾਰਣਾਂ ਕਰਕੇ ਕਈਆਂ ਨਸਲਾਂ ਵਿੱਚ ਦਿਖਾਈ ਦਿੰਦੀ ਹੈ। ਥਲਵਾਂ ਪਾਸਾ ਚਿੱਟਾ ਹੁੰਦਾ ਹੈ। ਸਾਧਾਰਣ ਸੰਗਚੂਰ ਨੂੰ ਅਕਸਰ ਬਾਘ ਸਰਪ ਸਮਝ ਲਿਆ ਜਾਂਦਾ ਹੈ ਜਿਹੜਾ ਕਿ ਇਸ ਤੋਂ ਬਹੁਤ ਛੋਟਾ, ਚੌੜੇ ਤੇ ਕਿਸੇ ਹੱਦ ਤੱਕ ਤਿੱਖੇ ਸਿਰ ਵਾਲਾ ਹੁੰਦਾ ਹੈ। ਸੰਗਚੂਰ ਭਾਰਤ ਦੇ ਸੰਗਚੂਰਾ ਦੀਆਂ 6 ਉਪਜਾਤੀਆਂ ਵਿਚੋਂ ਜਾਣਿਆ ਪਛਾਣਿਆ ਸੱਪ ਹੈ, ਜਿਹੜਾ ਕਿ 4 ਵੱਡੇ ਸੱਭ ਤੋਂ ਵੱਧ ਖ਼ਤਰਨਾਕ ਸੱਪਾਂ ਵਿੱਚੋਂ ਇੱਕ ਹੈ। ਸਾਧਾਰਣ ਅਤੇ ਪੱਟੀਦਾਰ ਸੰਗਚੂਰ ਤੋਂ ਬਿਨ੍ਹਾਂ ਦੂਸਰੇ ਸੰਗਚੂਰ ਬਹੁਤ ਘੱਟ ਮਿਲਦੇ ਹਨ ਅਤੇ ਪੂਰਬੀ ਹਿਮਾਲੀਆ ਅਤੇ ਆਸਾਮ ਤਕ ਹੀ ਸੀਮਿਤ ਹਨ।

**ਵੰਡ ਖੰਡ** : ਅੰਡੇਮਾਨ ਅਤੇ ਨਿਕੋਬਾਰ ਦੇ ਟਾਪੂਆਂ ਸਮੇਤ ਭਾਰਤ ਦੇ ਬਹੁਤ ਸਾਰੇ ਭਾਗਾਂ ਵਿੱਚ ਅਤੇ ਸਮੁੰਦਰੀ ਤਲ ਤੋਂ 1700 ਮੀਟਰ ਦੀ ਉਚਾਈ ਤੱਕ ਮਿਲਦੇ ਹਨ। ਪ੍ਰੰਤੂ ਬੰਗਾਲ, ਆਸਾਮ ਅਤੇ ਉੜੀਸਾ ਵਿੱਚ ਆਮ ਨਹੀਂ ਜਿਥੇ ਕਿ ਪੱਟੀਦਾਰ ਸੰਗਚੂਰ ਮਿਲਦੇ ਹਨ।

**ਨਿਵਾਸ ਸਥਾਨ** : ਰੇਤਲੀ ਜਮੀਨ, ਸਿਉਂਕ ਦੀਆਂ ਵਰਮੀਆਂ, ਛੋਟੇ ਚੂਹਿਆਂ ਦੀਆਂ ਖੁੱਡਾਂ, ਇੱਟਾਂ ਦੇ ਢੇਰ, ਮਲਬੇ ਸਾਧਾਰਣ ਸੰਗਚੂਰ ਦੇ ਖ਼ਾਸ ਟਿਕਾਣੇ ਹਨ। ਪ੍ਰਮੁੱਖ ਤੌਰ ਤੇ ਇਹ ਮੈਦਾਨੀ ਸੱਪ ਹਨ। ਭਾਵੇਂ ਕਿ ਇਹ ਦੇਸ਼ ਦੇ ਕੁਝ ਹਿੱਸਿਆਂ ਜਿਵੇਂ ਕਿ ਤਮਿਲਨਾਡੂ ਦੇ ਸਾਹਿਲੀ ਇਲਾਕਿਆਂ ਵਿੱਚ ਬਹੁਤ ਆਮ ਹਨ ਪਰ ਇਹਨਾਂ ਨੂੰ ਕਦੀ-ਕਦਾਈ ਦੇਖਿਆ ਜਾਂਦਾ ਹੈ।

**ਆਦਤਾਂ** : ਦਿਨ ਵੇਲੇ ਸੰਗਚੂਰ ਛਛੂੰਦਰਾਂ ਜਾਂ ਚੂਹਿਆਂ ਦੀਆਂ ਖੁੱਡਾਂ ਵਿੱਚ ਰਹਿੰਦਾ ਹੈ। ਇਹ ਰਾਤੀ ਬਾਹਰ ਨਿਕਲਦਾ ਹੈ ਅਤੇ ਦਿਨੇ ਦਿਖਾਈ ਨਹੀਂ ਦਿੰਦਾ। ਨਰ ਨੂੰ ਸਾਲ ਦਾ ਬਹੁਤਾ ਸਮਾਂ

ਆਪਣੀ ਅਧਿਕਾਰ ਸੀਮਾ ਅਤੇ ਮਰਦਾਨਗੀ ਦਾ ਬੜਾ ਅਹਿਸਾਸ ਰਹਿੰਦਾ ਹੈ। ਜਦੋਂ ਇਸ ਨੂੰ ਫੜ ਕੇ ਉਸ ਪਿੰਜਰੇ ਵਿੱਚ ਪਾਇਆ ਜਾਂਦਾ ਹੈ, ਜਿਸ ਵਿਚ ਨਮੂਨੇ ਲਈ, ਹੋਰ ਸੱਪ ਰੱਖੇ ਗਏ ਹੁੰਦੇ ਹਨ, ਤਾਂ ਇਹ ਜ਼ਬਰਦਸਤ ਫ਼ਾਂ-ਫ਼ਾਂ ਕਰਦਾ ਹੈ, 'ਤਾਂਡਵ ਨਾਚ' ਕਰਦਾ ਹੈ ਜੋ ਕਈ ਵਾਰ ਤਾਂ ਡੰਗ ਮਾਰਨ ਦੇ ਸਖ਼ਤ ਦੌਰੇ ਜਿਹੇ ਵਿਚ ਖ਼ਤਮ ਹੁੰਦਾ ਹੈ। ਇਸ ਸੱਪ ਦੇ ਵਿਸ਼-ਦੰਦ ਛੋਟੇ ਹੁੰਦੇ ਹਨ ਪਰ ਆਪਣੇ ਸ਼ਿਕਾਰ ਨੂੰ ਇਹ ਬਿੱਲੀ-ਕੁੱਤੇ ਵਾਂਗ ਫੜਦਾ ਹੈ। ਰਾਤ ਸਮੇਂ ਇਹ ਬੇਹੱਦ ਤੇਜ਼ ਅਤੇ ਗਤੀਸ਼ੀਲ ਹੁੰਦਾ ਹੈ।

**ਬੱਚੇ** : ਮਦਰਾਸ ਵਿੱਚ ਮਦੀਨ ਮਾਰਚ ਤੋਂ ਮਈ ਤੱਕ 8 ਜਾਂ 12 ਆਂਡੇ ਦਿੰਦੀ ਹੈ ਜਿਹਨਾਂ 'ਚੋਂ ਮਈ ਤੋਂ ਜੁਲਾਈ ਤੱਕ ਬੱਚੇ ਕੱਢਦੀ ਹੈ। ਪਰ ਉੱਤਰ ਵਿੱਚ ਇਹ ਮਹੀਨਾ ਕੁ ਪਿੱਛੋਂ ਆਂਡੇ ਦਿੰਦੀ ਹੈ। ਮਦੀਨ ਸੰਗਚੂਰ ਵੀ ਬੱਚੇ ਕੱਢਣ ਦੌਰਾਨ ਆਂਡਿਆਂ ਉਤੇ ਬੈਠਦੀ ਹੈ ਜਿਵੇਂ ਕਿ ਨਾਗ ਵਰਗੇ ਹੋਰ ਸੱਪਾਂ ਦੀਆਂ ਸੱਪਣੀਆਂ ਕਰਦੀਆਂ ਹਨ।

**ਖ਼ੁਰਾਕ** : ਪ੍ਰਮੁੱਖ ਤੌਰ ਤੇ ਸੱਪ, ਕਿਰਲੇ, ਚੂਹੇ ਇਸ ਦੀ ਖ਼ੁਰਾਕ ਹਨ। ਸੰਗਚੂਰ ਸਹੀ ਅਰਥਾਂ ਵਿੱਚ ਮਾਸਖੋਰੇ ਹਨ ਅਤੇ ਇਹ ਆਪਣੀ ਹੀ ਜਾਤੀ ਦੇ ਸੱਪਾਂ ਨੂੰ ਖਾ ਜਾਂਦੇ ਹਨ। ਇਹੀ ਕਾਰਣ ਹੈ ਕਿ ਜਦੋਂ ਇਹਨਾਂ ਨੂੰ ਬੰਦੀ ਬਣਾ ਕੇ ਇਕੱਠੇ ਰੱਖਿਆ ਜਾਂਦਾ ਹੈ ਤਾਂ ਉਹਨਾਂ ਵਿਚੋਂ ਕੁਝ ਛੋਟੇ ਛੋਟੇ ਸੰਗਚੂਰ ਗਾਇਬ ਹੋ ਜਾਂਦੇ ਹਨ। ਸੱਪਾਂ ਵਿਚੋਂ ਹੁਰਵਾ ਅਤੇ ਹਰੇ ਪਾਣੀ ਦੇ ਸੱਪ ਇਹਨਾਂ ਦੀ ਮਨਭਾਉਂਦੀ ਖ਼ੁਰਾਕ ਪ੍ਰਤੀਤ ਹੁੰਦੀ ਹੈ।

**ਮਹੱਤਤਾ** : ਸਾਧਾਰਣ ਸੰਗਚੂਰ ਬੜੇ ਆਮ ਹਨ ਅਤੇ ਕਈਆਂ ਇਲਾਕਿਆਂ ਵਿੱਚ ਇਹਨਾਂ ਦੀ ਬਹੁਤਾਤ ਹੈ। ਇਹ ਮਨੁੱਖ ਵਸੋ ਦੇ ਨੇੜੇ ਰਹਿੰਦੇ ਅਤੇ ਵਧਦੇ-ਵਿਗਸਦੇ ਹਨ। ਕਿਉਂਕਿ ਇਹ ਰਾਤਰੀ ਸੱਪ ਹਨ ਅਤੇ ਲੁਕੇ-ਛਿਪੇ ਰਹਿਣ ਕਾਰਣ ਸੁਰੱਖਿਅਤ ਰਹਿੰਦੇ ਹਨ।

**ਵਿਸ਼** : ਸੰਗਚੂਰ ਦਾ ਵਿਸ਼ ਬੇਹੱਦ ਜ਼ਹਿਰੀਲਾ ਹੁੰਦਾ ਹੈ ਅਤੇ ਸਰੀਰਕ ਤੰਤੂਆਂ ਨੂੰ ਸ਼ਕਤੀਹੀਣ ਕਰ ਦਿੰਦਾ ਹੈ। ਕਿਉਂਕਿ ਇਸ ਦੇ ਕੋਈ ਸਥਾਨਕ ਲੱਛਣ ਨਹੀਂ ਹਨ ਇਸ ਲਈ ਮਰੀਜ 'ਚ ਅਧਰੰਗ ਦੀਆਂ ਅਲਾਮਤਾਂ ਦਾ ਧਿਆਨ ਨਾਲ ਨਿਰੀਖਣ ਕਰਨਾ ਚਾਹੀਦਾ ਹੈ ਅਤੇ ਉਸ ਦਾ ਜ਼ਹਿਰ ਨੂੰ ਮਾਰਨ ਵਾਲੀ ਦਵਾਈ ਨਾਲ ਇਲਾਜ ਕਰਨਾ ਚਾਹੀਦਾ ਹੈ।

*ਜ਼ਹਿਰੀਲਾ*

## 22. ਪੱਟੀਦਾਰ ਸੰਗਚੂਰ (ਬੈਂਡਿਡ ਕਰੈਤ)

*ਬੰਗੈਰਸ ਫੈਸਿਟਸ (Bungarus fasciatus)*

**ਵਿਸ਼ੇਸ਼ ਮੁਹਾਂਦਰਾ** : ਦਰਮਿਆਨੇ ਤੋਂ ਵੱਡਾ ਆਕਾਰ, ਕੋਮਲ, ਚਮਕਦਾਰ ਚਾਨੇ, ਪਿੱਠ ਉੱਤੇ ਚੌੜੀਆਂ, ਜਰਦਈ ਅਤੇ ਕਾਲੀਆਂ ਪੱਟੀਆਂ ਹੁੰਦੀਆਂ ਹਨ।

**ਔਸਤ ਲੰਬਾਈ** : 1.5 ਮੀਟਰ, ਜਨਮ ਸਮੇਂ 25-30 ਸੈਂਟੀਮੀਟਰ, ਵੱਧ ਤੋਂ ਵੱਧ 2.25 ਮੀਟਰ।

**ਰੰਗ ਰੂਪ** : ਪੱਟੀਦਾਰ ਸੰਗਚੂਰ ਵੱਡੇ ਆਕਾਰ ਦਾ ਸੱਪ ਹੈ ਜਿਸ ਦੇ ਸਰੀਰ ਉਤੇ ਜਰਦਈ ਅਤੇ ਕਾਲੀਆਂ ਪ੍ਰਤੱਖ ਪੱਟੀਆਂ ਅਤੇ ਉੱਭਰਵੀਂ ਕੰਗਰੋੜ ਹੁੰਦੀ ਹੈ। ਸਰੀਰ ਨਾਲੋਂ ਥੋੜ੍ਹਾ ਜਿਹਾ ਭਿੰਨ ਗੋਲ ਜਿਹਾ ਸਿਰ ਤੇ ਮੋਟੀ ਪੂਛ ਹੁੰਦੀ ਹੈ।

**ਵੰਡ ਖੰਡ** : ਆਸਾਮ, ਬੰਗਾਲ, ਬਿਹਾਰ, ਉੜੀਸਾ ਤੋਂ ਬਿਨਾਂ ਮੱਧ ਪ੍ਰਦੇਸ਼, ਆਂਧਰਾ ਪ੍ਰਦੇਸ਼ ਅਤੇ ਉੱਤਰ ਪ੍ਰਦੇਸ਼ ਦੇ ਕੁਝ ਭਾਗਾਂ ਵਿੱਚ ਪਾਇਆ ਜਾਂਦਾ ਹੈ। ਸਮੁੰਦਰੀ ਤਲ ਤੋਂ 1500 ਮੀਟਰ ਦੀ ਉਚਾਈ 'ਤੇ ਵੀ ਹੁੰਦਾ ਹੈ।

**ਨਿਵਾਸ ਸਥਾਨ** : ਪੱਟੀਦਾਰ ਸੰਗਚੂਰ ਪਾਣੀ ਦੇ ਲਾਗੇ ਸਿਉਂਕ ਦੀਆਂ ਵਰਮੀਆਂ, ਚੂਹਿਆਂ ਦੀਆਂ ਖੁੱਡਾਂ ਅਤੇ ਪਿੰਡਾਂ ਦੇ ਨੇੜੇ ਰਹਿੰਦਾ ਹੈ ਜਿੱਥੇ ਕਿ ਚੂਹੇ ਅਤੇ ਪਾਣੀ ਆਮ ਮਿਲਦਾ ਹੈ। ਇਹ ਖੁੱਲ੍ਹੇ ਅਤੇ ਮੈਦਾਨੀ ਇਲਾਕੇ ਨੂੰ ਤਰਜੀਹ ਦਿੰਦਾ ਹੈ।

**ਆਦਤਾਂ** : ਆਮ ਸੰਗਚੂਰ ਸੱਪਾਂ ਵਾਂਗ ਇਹ ਵੀ ਰਾਤ ਨੂੰ ਹੀ ਬਾਹਰ ਨਿਕਲਦਾ ਹੈ। ਸੱਪਾਂ ਦੇ ਵਪਾਰੀ ਇਸ ਨੂੰ ਵਧੇਰੇ ਔਖਿਆਈ ਤੋਂ ਬਿਨ੍ਹਾਂ ਫੜ ਲੈਂਦੇ ਹਨ। ਪਰ ਉਹ ਦੱਸਦੇ ਹਨ ਕਿ ਇਹ ਰਾਤ ਨੂੰ ਬੜਾ ਫੁਰਤੀਲਾ ਹੁੰਦਾ ਹੈ। ਭਾਰਤ ਦੇ ਬਹੁਤ ਸਾਰੇ ਰਾਤਰੀ ਸੱਪਾਂ ਵਾਂਗ, ਇਸ ਖੂਬਸੂਰਤ ਸੱਪ ਬਾਰੇ ਵੀ ਜਿਆਦਾ ਜਾਣਕਾਰੀ ਪ੍ਰਾਪਤ ਨਹੀਂ।

**ਖੁਰਾਕ** : ਪੱਟੀਦਾਰ ਸੰਗਚੂਰ ਦੀਆਂ ਖ਼ੁਰਾਕ ਪੱਖੋਂ ਆਦਤਾਂ ਆਮ ਸੰਗਚੂਰ ਵਾਲੀਆਂ ਹੀ ਹੁੰਦੀਆਂ ਹਨ। ਇਹ ਆਮ ਸੰਗਚੂਰਾਂ ਨੂੰ ਵੀ ਖਾ ਜਾਂਦਾ ਹੈ। ਬੰਦੀ ਘਰ ਵਿੱਚ ਇਹ ਚੂਹੇ ਅਤੇ ਪਾਣੀ ਦੇ ਸੱਪ ਖਾਂਦਾ ਹੈ। ਇਸ ਦੇ ਫੜਨ ਪਿੱਛੋਂ ਇਸ ਦਾ ਸ਼ਿਕਾਰ ਆਮ ਤੌਰ ਤੇ 10 ਤੋਂ 20 ਮਿੰਟ ਤੱਕ ਮਰ ਜਾਂਦਾ ਹੈ। ਸ਼ਿਕਾਰ ਦੀ ਮੌਤ ਇਸ ਦੀ ਜ਼ਹਿਰ ਤੋਂ ਬਿਨਾਂ ਇਸ ਦੇ ਜਬਾੜੇ ਦੀ ਘੁਟਵੀਂ ਪਕੜ ਕਾਰਣ ਵੀ ਹੁੰਦੀ ਹੈ।

**ਮਹੱਤਤਾ** : ਇਹ ਹੁੰਦਾ ਤਾਂ ਆਮ ਹੈ ਪਰ ਦਿਸਦਾ ਕਦੀ-ਕਦਾਈ ਹੀ ਹੈ।

**ਵਿਸ਼** : ਇਸ ਦਾ ਵਿਸ਼ ਬਹੁਤ ਹੀ ਜ਼ਹਿਰੀਲਾ ਹੁੰਦਾ ਹੈ। ਪਰ ਇਹ ਕਦੀ-ਕਦਾਈ ਹੀ ਡੰਗ-ਮਾਰਦਾ ਹੈ। ਇਸ ਦੇ ਡੰਗ ਮਾਰਨ ਨਾਲ ਭਾਰਤ ਵਿੱਚ ਮੌਤ ਹੋਣ ਦੀ ਕੋਈ ਸੂਚਨਾ ਨਹੀਂ। ਭਾਰਤ ਵਿੱਚ ਇਸ ਦੇ ਜ਼ਹਿਰ ਦੇ ਤੋੜ ਦਾ ਕੋਈ ਜ਼ਹਿਰ ਪੈਦਾ ਨਹੀਂ ਕੀਤਾ ਗਿਆ। ਸਭ ਤੋਂ ਨੇੜਲਾ ਸਰੋਤ ਬੈਂਕਾਂਕ ਕੁਈਨ ਸੰਸਥਾ ਹੀ ਹੈ।

*ਜ਼ਹਿਰੀਲਾ*

## 23. ਮੂੰਗੇ ਦਾ ਸੱਪ (ਸੈਲੰਡਰ ਕੋਰਲ ਸਨੇਕ)

*ਕੈਲੋਫਿਸ ਮੈਲਾਨਿਊਰਸ (Callophis melanurus)*

**ਵਿਸ਼ੇਸ਼ ਮੁਹਾਂਦਰਾ** : ਚਪਟਾ ਕਾਲਾ ਸਿਰ, ਕੋਮਲ, ਚਮਕਦਾਰ ਚਾਨੇ, ਛੋਟੇ ਆਕਾਰ ਦਾ ਪਤਲਾ ਜਿਹਾ, ਨੀਲੀ, ਕਾਲੀ ਜਾਂ ਸੰਧੂਰੀ ਪੂਛ।

**ਔਸਤ ਲੰਬਾਈ** : 25 ਤੋਂ 35 ਸੈਂਟੀਮੀਟਰ, ਮੋਟਾਈ 5 ਮਿਲੀਮੀਟਰ।

**ਰੰਗ ਰੂਪ** : ਮੂੰਗੇ ਦਾ ਸੱਪ ਹਲਕੇ ਭੂਰੇ ਰੰਗ ਦਾ ਮੱਧਮ ਡੱਬਾਂ ਵਾਲਾ ਹੁੰਦਾ ਹੈ। ਸਿਰ ਅਤੇ ਗਰਦਨ ਕਾਲੇ ਹੁੰਦੇ ਹਨ। ਸਿਰ ਦੀ ਚੋਟੀ ਉਤੇ ਦੋ ਪ੍ਰਤੱਖ ਜ਼ਰਦ ਡੱਬ ਹੁੰਦੇ ਹਨ। ਇਕ ਕਾਲਾ ਛੱਲਾ ਪੂਛ ਦੀ ਨੋਕ ਅਤੇ ਪੂਛ ਦੇ ਆਰੰਭ ਉਤੇ ਹੁੰਦਾ ਹੈ। ਥਲਵਾਂ ਪਾਸਾ ਇਕਸਾਰ ਲਾਲ ਗੁਲਾਬੀ (ਮੂੰਗੀਆ) ਹੁੰਦਾ ਹੈ, ਅਤੇ ਗੁਦਾ ਦੀ ਰੰਗਤ ਗੂੜ੍ਹੀ ਸੰਧੂਰੀ ਹੁੰਦੀ ਹੈ। ਪੂਛ ਦਾ ਹੇਠਲਾ ਪਾਸਾ ਨੀਲਾ ਜਿਹਾ ਹੁੰਦਾ ਹੈ। ਸਿਰ ਚਪਟਾ ਹੁੰਦਾ ਹੈ ਅਤੇ ਗਰਦਨ ਜਿੰਨਾ ਹੀ ਚੌੜਾ ਹੁੰਦਾ ਹੈ। ਚਾਨੇ ਕੁਝ ਕੁਝ ਚਮਕਦਾਰ ਅਤੇ ਕੋਮਲ ਹੁੰਦੇ ਹਨ। ਮੂੰਗੇ ਦਾ ਪਤਲਾ ਸੱਪ ਇਸ

ਜਾਤੀ ਦੀਆਂ ਪੰਜ ਭਾਰਤੀ ਜਾਤੀਆਂ ਵਿੱਚੋਂ ਇੱਕ ਹੈ। ਦੂਜੀਆਂ ਚਾਰ ਉਪਜਾਤੀਆਂ ਪੱਛਮੀ ਘਾਟਾਂ ਦੇ ਪਹਾੜੀ ਜੰਗਲਾਂ ਅਤੇ ਪੂਰਬੀ ਹਿਮਾਲਾ ਦੀਆਂ ਹਨ।

**ਵੰਡ ਖੰਡ** : ਉੱਤਰ ਪੱਛਮੀ ਅਤੇ ਮੱਧ ਭਾਰਤ ਨੂੰ ਛੱਡ ਕੇ ਇਹ ਭਾਰਤ ਦੇ ਜ਼ਿਆਦਾਤਰ ਮੈਦਾਨੀ ਇਲਾਕਿਆਂ ਦਾ ਵਾਸੀ ਹੈ। ਕੋਰਲ ਸਨੇਕ ਹਿਮਾਲੀਆ ਪਰਬਤ ਵਿੱਚ ਸਮੁੰਦਰੀ ਤਲ ਤੋਂ 4000 ਮੀਟਰ ਦੀ ਉਚਾਈ ਉਤੇ ਮਿਲਦਾ ਹੈ।

**ਨਿਵਾਸ ਸਥਾਨ** : ਅਸੀਂ ਇਸ ਸੱਪ ਨੂੰ ਮਦਰਾਸ ਦੇ ਨੇੜੇ ਝਾੜੀਦਾਰ ਸਾਹਿਲੀ ਜੰਗਲ ਵਿਚ ਪੱਤਿਆਂ ਹੇਠ, ਇੱਟਾਂ, ਪੱਥਰਾਂ ਦੇ ਢੇਰਾਂ ਅਤੇ ਰੇਤਲੇ ਖੰਡਾਂ ਵਿਚ ਦੇਖਿਆ ਹੈ।

**ਆਦਤਾਂ** : ਪ੍ਰਮੁੱਖ ਤੌਰ ਤੇ ਰਾਤਰੀ ਸੱਪ ਹੈ ਪਰ ਕਈ ਵਾਰੀ ਵਧੇਰੇ ਸਰਦ ਰੁੱਤ ਵਿੱਚ ਇਸ ਨੂੰ ਸਵੇਰ ਦੇ ਪਹਿਰ ਵੀ ਕ੍ਰਿਆਸ਼ੀਲ ਵੇਖਿਆ ਗਿਆ ਹੈ। ਕੋਰਲ ਸਨੇਕ ਰੇਤਲੀ ਧਰਤੀ ਵਿਚ ਖੁੱਡਾਂ ਕੱਢ ਸਕਣ ਦੇ ਖੂਬ ਯੋਗ ਹੈ ਅਤੇ ਆਮ ਤੌਰ ਤੇ ਸਿਰੀ ਬਾਹਰ ਕੱਢ ਕੇ ਅਹਿਲ ਲੇਟਿਆ ਰਹਿੰਦਾ ਹੈ। ਬੰਦੀਵਾਨ ਸੱਪ ਆਪਣਾ ਜ਼ਿਆਦਾਤਰ ਸਮਾਂ ਰੇਤ ਹੇਠਾਂ ਗੁਜ਼ਾਰਦੇ ਹਨ। ਸਤਾਏ ਜਾਣ ਤੇ ਇਹ ਸੱਪ ਸਿਰ ਵਲੋਂ ਧਿਆਨ ਲਾਂਭੇ ਕਰਨ ਲਈ ਥਲਵੇਂ ਪਾਸੇ ਦੇ ਚੌਂਕਾ ਦੇਣ ਵਾਲੇ ਰੰਗਾਂ ਦੀ ਪ੍ਰਦਰਸ਼ਨੀ ਕਰਦਿਆਂ ਪੂਛ ਨੂੰ ਵਲ ਪਾ ਕੇ ਲਹਿਰਾਉਂਦਾ ਹੈ।

**ਬੱਚੇ** : ਇਹਨਾਂ ਸੱਪਾਂ ਦੇ ਪ੍ਰਜਨਣ ਬਾਰੇ ਇਸ ਤੋਂ ਜ਼ਿਆਦਾ ਜਾਣਕਾਰੀ ਨਹੀਂ ਕਿ ਇਹ ਆਂਡੇ ਦੇਣ ਵਾਲੇ ਹਨ। ਉੱਤਰੀ ਭਾਰਤੀ ਉਪਜਾਤੀਆਂ ਦੇ ਕੋਰਲ ਸੱਪ ਜੁਲਾਈ ਤੋਂ ਅਗਸਤ ਤੱਕ 6 ਤੋਂ 14 ਤੱਕ ਆਂਡੇ ਦਿੰਦੇ ਵੇਖੇ ਗਏ ਹਨ।

**ਖੁਰਾਕ** : ਮਦਰਾਸ ਦੇ ਸਨੇਕ ਪਾਰਕ ਵਿਚ ਰੱਖੇ ਗਏ ਨਮੂਨੇ ਦੇ ਬੰਦੀ ਸੱਪ ਵਰਮ ਸਨੇਕ ਖਾਂਦੇ ਹਨ।

**ਮਹੱਤਤਾ** : ਪੁਸਤਕਾਂ ਵਿਚ ਇਹਨਾਂ ਨੂੰ ਦੁਰਲੱਭ ਸੱਪ ਕਿਹਾ ਗਿਆ ਹੈ। ਕੋਰਲ ਸਨੇਕ ਕਿਉਂਕਿ ਜੰਗਲ ਦੇ ਵਾਸੀ ਹਨ ਇਸ ਕਰਕੇ ਜਿਵੇਂ-ਜਿਵੇਂ ਸਾਡੇ ਦੇਸ਼ ਵਿੱਚ ਜੰਗਲ ਘਟਦੇ ਜਾ ਰਹੇ ਹਨ, ਇਹ ਹੋਰ ਵੀ ਦੁਰਲੱਭ ਹੁੰਦੇ ਜਾ ਰਹੇ ਹਨ।

**ਵਿਸ਼** : ਨਾਗ ਦੇ ਇਹਨਾਂ ਨਿੱਕੇ ਸੰਬੰਧੀਆਂ ਦੇ ਵਿਸ਼ ਬਾਰੇ ਕੋਈ ਜਾਣਕਾਰੀ ਪ੍ਰਾਪਤ ਨਹੀਂ। ਪ੍ਰੰਤੂ ਧਾਰੀਦਾਰ ਕੋਰਲ ਸੱਪ ਇੱਕ ਮੀਟਰ ਤੋਂ ਵੀ ਲੰਬੇ ਹੋ ਜਾਂਦੇ ਹਨ ਅਤੇ ਮਨੁੱਖ ਲਈ ਖ਼ਤਰਨਾਕ ਹੋ ਸਕਦੇ ਹਨ।

# 24. ਭਾਰਤੀ ਖੜੱਪਾ ਸੱਪ (ਇੰਡੀਅਨ ਸਪੈਕਟੇਕਲਡ ਕੋਬਰਾ)

*ਨਾਜਾ ਨਾਜਾ ਨਾਜਾ (Naja naja naja)*

**ਵਿਸ਼ੇਸ਼ ਮੁਹਾਂਦਰਾ** : ਦਰਮਿਆਨੇ ਤੋਂ ਵੱਡੇ ਆਕਾਰ ਦਾ, ਕੋਮਲ, ਚਮਕਦਾਰ ਚਾਨੇ, ਸਿਰ ਤੇ ਗਰਦਨ ਚੌੜੇ, ਗਰਦਨ ਦੇ ਥੱਲੇ ਦੇ ਪਾਸੇ ਚੌੜੀ ਕਾਲੀ ਪੱਟੀ, ਗਰਦਨ ਦੇ ਐਨ ਉਪਰ ਛਜਲੀ ਦਾ ਵਿਸ਼ੇਸ਼ ਚਿੰਨ੍ਹ।

**ਔਸਤ ਲੰਬਾਈ** : 1 ਮੀਟਰ, ਜਨਮ ਸਮੇਂ 25 ਸੈਂਟੀਮੀਟਰ, ਵੱਧ ਤੋਂ ਵੱਧ 2 ਮੀਟਰ (ਨਰ)।

**ਰੰਗ ਰੂਪ** : ਫਨੀਅਰ (ਇੰਡੀਅਨ ਸਪੈਕਟੇਕਲਡ ਕੋਬਰਾ) ਕੋਮਲ ਚਾਨਿਆਂ ਵਾਲਾ ਸੱਪ ਹੈ ਜਿਸ ਦੀਆਂ ਅੱਖਾਂ ਕਾਲੀਆਂ ਹੁੰਦੀਆਂ ਹਨ ਅਤੇ ਜਾਪਦਾ ਹੈ ਜਿਵੇਂ ਐਨਕ ਲਾਈ ਹੋਈ ਹੋਵੇ। ਸਰੀਰ ਦਰਮਿਆਨਾ ਅਤੇ ਗਰਦਨ ਚੌੜੀ ਹੁੰਦੀ ਹੈ। ਰੰਗ ਭਿੰਨ-ਭਿੰਨ ਹੁੰਦੇ ਹਨ, ਜਿਵੇਂ ਗੂੜ੍ਹੇ ਭੂਰੇ ਜਾਂ ਕਾਲੇ ਤੋਂ ਲੈ ਕੇ ਚਿੱਟਾ ਜਾਂ ਜਰਦਈ। ਥਲਵਾਂ ਪਾਸਾ ਆਮ ਤੌਰ ਤੇ ਚਿੱਟਾ ਜਾ ਜ਼ਰਦਈ ਹੁੰਦਾ ਹੈ ਅਤੇ ਗਰਦਨ ਉਤੇ ਚੌੜੀ ਕਾਲੀ ਪੱਟੀ ਹੁੰਦੀ ਹੈ। ਸਰੀਰ ਆਮ ਤੌਰ ਤੇ ਪੀਲੀਆ ਤੇ ਚਿੱਟੀਆਂ ਕੌਡੀਆਂ ਨਾਲ ਢੱਕਿਆ ਹੁੰਦਾ ਹੈ। ਕੌਡੀਆਂ ਕਈ ਵਾਰ ਉਗੜ-ਦੁਗੜੀਆਂ ਵੀ ਹੁੰਦੀਆਂ ਹਨ। ਛਜਲੀ ਦੇ ਚਿੰਨ੍ਹ ਦਾ ਨਮੂਨਾ ਇਉਂ ਜਾਪਦਾ ਹੈ ਜਿਵੇਂ ਦੋ ਜੁੜਵੇ ਛੱਲੇ ਜਿਹੇ ਹੋਣ। ਕਈ ਵਾਰੀ ਇਹ ਚਿੰਨ੍ਹ ਐਨਕ ਨਾਲ ਮਿਲਦਾ ਜੁਲਦਾ ਹੋ ਸਕਦਾ ਹੈ ਅਤੇ ਅਸਲੋਂ ਗਾਇਬ ਵੀ ਹੋ ਸਕਦਾ ਹੈ। ਉੱਤਰ-ਪੱਛਮੀ ਭਾਰਤ ਦੇ ਖੜੱਪੇ ਕਾਲੇ ਅਤੇ ਫਨ ਉੱਤੇ ਸਪੱਸ਼ਟ ਉੱਘੜਵੇਂ ਚਿੰਨ ਵਾਲੇ ਹੁੰਦੇ ਹਨ। ਫਨੀਅਰ ਨੂੰ ਕਈ ਵਾਰੀ ਛੀਬੜ ਸਮਝ ਲਿਆ ਜਾਂਦਾ ਹੈ, ਹਾਲਾਂ ਕਿ ਛੀਬੜ ਦੀ ਗਰਦਨ ਅਤੇ ਸਿਰ ਫਨੀਅਰ ਨਾਲੋ ਕਿਤੇ ਪਤਲੇ ਹੁੰਦੇ ਹਨ। ਇਹ ਤਿੰਨ ਮੀਟਰ ਤੱਕ ਲੰਬਾ ਹੋ ਜਾਂਦਾ ਹੈ ਭਾਵ ਵੱਡੇ ਤੋਂ ਵੱਡੇ ਭਾਰਤੀ ਫਨੀਅਰ ਨਾਲੋ ਇੱਕ ਮੀਟਰ ਲੰਬਾ। ਛਜਲੀ ਉਤੇ ਐਨਕ ਦੇ ਚਿੰਨ੍ਹ ਵਾਲਾ ਫਨੀਅਰ ਭਾਰਤ ਵਿਚ ਆਮ ਤੌਰ 'ਤੇ ਪਾਈਆਂ ਜਾਣ ਵਾਲੀਆਂ ਤਿੰਨ ਉਪਜਾਤੀਆਂ ਵਿੱਚ ਸਭ ਤੋਂ ਵਧੇਰੇ ਹੁੰਦਾ ਹੈ ਅਤੇ ਇਹ ਚਾਰ ਵੱਡੇ ਖਤਰਨਾਕ ਸੱਪਾਂ ਵਿੱਚੋ ਇਕ ਹੈ। ਇਸ ਦੀਆਂ 6 ਜਾਤੀਆਂ ਏਸ਼ੀਆ ਵਿੱਚ ਅਤੇ 9 ਅਫ਼ਰੀਕਾ ਵਿਚ ਹਨ। ਭਾਰਤ ਦੇ ਉਤਰ ਪੱਛਮ ਅਤੇ ਪਾਕਿਸਤਾਨ ਵਿੱਚ ਪਾਇਆ ਜਾਣ ਵਾਲਾ ਸ਼ਾਹ ਕਾਲਾ ਫਨੀਅਰ ਇਸ ਦੀ ਇਕ ਹੋਰ ਉਪਜਾਤੀ ਜਾਂ ਭੂਗੋਲਿਕ ਨਸਲ ਹੈ। ਫਨ ਉਤਲੇ ਚਿੰਨ੍ਹ ਦੀ ਅਣਹੋਂਦ ਅਤੇ ਰੰਗ ਨੂੰ ਛੱਡ ਕੇ ਇਹ ਸੱਪ ਐਨਕਾਂ ਵਾਲੇ ਸੱਪ ਨਾਲ ਬਹੁਤ ਮਿਲਦਾ ਜੁਲਦਾ ਹੈ।

**ਵੰਡ ਖੰਡ** : ਸਾਰੇ ਭਾਰਤ ਵਿਚ ਹੁੰਦਾ ਹੈ। ਹਿਮਾਲੀਆ ਵਿੱਚ ਇਹ ਸਮੁੰਦਰੀ ਤਲ ਤੋਂ 4000 ਮੀਟਰ ਦੀ ਉਚਾਈ ਤੱਕ ਮਿਲਦਾ ਹੈ।

**ਨਿਵਾਸ ਸਥਾਨ** : ਫਨੀਅਰ ਧਾਨ-ਉਪਜਾਊ ਇਲਾਕਿਆਂ ਵਿੱਚ ਆਮ ਹੁੰਦਾ ਹੈ ਜਿੱਥੇ ਛੁਪਣ ਲਈ ਖੁੱਡਾਂ ਅਤੇ ਖਾਣ ਲਈ ਬੇਸ਼ੁਮਾਰ ਚੂਹੇ ਹੁੰਦੇ ਹਨ। ਇਹ ਥਾਂ ਅਨੁਸਾਰ ਆਪਣੇ ਆਪ ਨੂੰ ਢਾਲ ਲੈਂਦਾ ਹੈ ਅਤੇ ਬੜੇ ਖੁਸ਼ਕ ਥਾਵਾਂ ਤੇ ਵੀ ਦੇਖਿਆ ਜਾ ਸਕਦਾ ਹੈ। ਸਿਉਂਕ ਦੀਆਂ ਵਰਮੀਆਂ, ਅਨਾਜ ਦੇ ਭੰਡਾਰ, ਮਿੱਟੀ ਦੇ ਬੰਨ੍ਹ ਅਤੇ ਪੱਥਰਾਂ ਦੀਆਂ ਢੇਰੀਆਂ ਇਸ ਦੇ ਮਨਭਾਉਂਦੇ ਟਿਕਾਣੇ ਹਨ। ਗੱਲ ਕੀ ਜਿੱਥੇ ਬਹੁਤੇ ਚੂਹੇ, ਉਥੇ ਹੀ ਬਹੁਤੇ ਇਹ ਖੜੱਪੇ ਸੱਪ।

**ਆਦਤਾਂ** : ਫਨੀਅਰ ਆਮ ਤੌਰ ਤੇ ਪਿੰਡਾਂ ਨੇੜੇ ਚੂਹਿਆਂ ਦੀਆਂ ਖੁੱਡਾਂ ਵਿਚ ਰਹਿੰਦੇ ਹਨ ਅਤੇ



ਭਾਰਤੀ ਖੜੱਪਾ ਸੱਪ

ਮਨੁੱਖ ਦੀ ਨਜ਼ਰ ਤੋਂ ਉਹਲੇ ਰਹਿ ਕੇ ਜ਼ਿੰਦਗੀ ਬਤੀਤ ਕਰਦੇ ਹਨ। ਗਰਦਨ ਦੀਆਂ ਪੱਸਲੀਆਂ ਨੂੰ ਫੈਲਾਉਣ ਦੀ ਵਿਧੀ ਅਤੇ ਫਨ ਉਤਲੀਆਂ ਚਮਕੀਲੀਆਂ ਅੱਖਾਂ ਨਾਲ ਡਰਾਉਂਣ ਦੀ ਪ੍ਰਕਿਰਿਆ ਨਾਲ ਚਿਤਾਵਨੀ ਦਿੰਦਾ ਹੈ। ਜੇ ਜ਼ਿਆਦਾ ਹੀ ਤੰਗ ਕੀਤਾ ਜਾਵੇ ਤਾਂ ਇਹ ਸੱਪ ਗਲੇ ਵਿਚੋਂ ਬੜੀ ਤੇਜ਼ ਹਵਾ ਕੱਢ ਕੇ ਫੂੰਕਾਰਦਾ ਹੈ। ਅਫ਼ਰੀਕਾ ਦੀਆਂ ਕੁਝ ਜਾਤੀਆਂ ਦੇ ਫਨੀਅਰ ਹਵਾ ਰਾਹੀਂ ਦੋ ਮੀਟਰ ਤੱਕ ਆਪਣਾ ਜ਼ਹਿਰ ਸੁੱਟ ਸਕਦੇ ਹਨ। ਉੱਤਰ-ਪੂਰਬੀ ਭਾਰਤ ਵਿਚ ਇਹ ਸੱਪ ਆਪਣਾ ਜ਼ਹਿਰ ਇਸ ਤੋਂ ਘੱਟ ਫ਼ਾਸਲੇ ਤੱਕ ਸੁੱਟ ਸਕਦੇ ਹਨ। ਸ਼ਾਮ ਦਾ ਵੇਲਾ ਇਹ ਘੁੰਮਣ-ਫਿਰਨ ਅਤੇ ਸ਼ਿਕਾਰ ਕਰਨ ਲਈ ਵਧੇਰੇ ਯੋਗ ਸਮਝਦੇ ਹਨ। ਦੂਸਰਿਆ ਸੱਪਾਂ ਵਾਂਗ ਫਨੀਅਰ ਵੀ ਬਰਸਾਤ ਵਿੱਚ ਬੜੇ ਫੁਰਤੀਲੇ ਹੁੰਦੇ ਹਨ।

**ਬੱਚੇ** : ਮਈ ਤੋਂ ਜੁਲਾਈ ਤੱਕ (ਇਸ ਦਾ ਨਿਰਭਰ ਇਲਾਕੇ ਉਤੇ ਹੈ) ਮਦੀਨ ਵਰਮੀਆਂ ਜਾਂ ਚੂਹਿਆਂ ਦੀਆਂ ਖੁੱਡਾਂ ਵਿਚ 12 ਤੋਂ 30 ਤੱਕ ਆਂਡੇ ਦਿੰਦੀ ਹੈ। ਬੱਚੇ ਨਿਕਲਣ ਤਕ ਉਹ ਇਹਨਾਂ ਆਂਡਿਆਂ ਉਤੇ 60 ਦਿਨਾਂ ਤੱਕ ਧਰਨੇ ਬੈਠਦੀ ਹੈ। ਖਾਦੀਂ-ਪੀਦੀਂ ਵੀ ਕਦੀ ਕਦਾਈ ਹੈ। ਬੱਚੇ ਇੰਨ ਬਿੰਨ ਆਪਣੇ ਮਾਪਿਆਂ ਦਾ ਹੀ ਰੂਪ ਹੁੰਦੇ ਹਨ। ਕਈ ਵਾਰੀ ਇੱਕੋ ਖੁੱਡ ਵਿੱਚ ਇਕ ਤੋਂ ਵਧ ਵਾਰੀ ਆਂਡੇ ਦਿੱਤੇ ਜਾਂਦੇ ਹਨ। ਫਨੀਅਰ ਅਤੇ ਕਈ ਹੋਰ ਸੱਪ ਸਾਲ ਵਿਚ ਕਿਸੇ ਸਮੇਂ ਵੀ ਸੰਤਾਨ ਪੈਦਾ ਕਰ ਸਕਦੇ ਹਨ।

**ਖੁਰਾਕ** : ਛੋਟੇ ਸੱਪ ਕੀੜੇ-ਮਕੌੜੇ, ਡੱਡੂਆਂ, ਕਿਰਲੇ ਅਤੇ ਨਿੱਕੇ-ਨਿੱਕੇ ਸੱਪ ਖਾਂਦੇ ਹਨ। ਜਿਉਂ ਜਿਉਂ ਵੱਡੇ ਹੁੰਦੇ ਜਾਂਦੇ ਹਨ, ਉਹ ਜੰਗਲੀ ਚੂਹੇ, ਡੱਡੂ ਅਤੇ ਜਾਨਵਰ ਵੀ ਖਾਣ ਲੱਗ ਜਾਂਦੇ ਹਨ। ਅਸੀਂ ਫਨੀਅਰ ਨੂੰ ਕਿਰਲੇ ਨਿਗਲਦਿਆਂ ਵੀ ਵੇਖਿਆ ਹੈ। ਆਮ ਤੌਰ ਤੇ ਇਹ ਆਪਣੀ ਪਕੜ ਉਦੋਂ ਤੱਕ ਕਾਇਮ ਰੱਖਦਾ ਹੈ ਜਦੋਂ ਤਕ ਕਿ ਸ਼ਿਕਾਰ ਅਹਿਲ ਨਹੀਂ ਹੋ ਜਾਂਦਾ।

**ਮਹੱਤਤਾ** : ਫਨੀਅਰ ਸੱਪਾਂ ਨੂੰ ਸਭ ਥਾਵਾਂ ਉਤੇ ਉਹਨਾਂ ਦੀ ਖੱਲ ਲਈ ਮਾਰਿਆ ਜਾਂਦਾ ਹੈ। 1973 ਤੋਂ ਭਾਰਤ ਸਰਕਾਰ ਨੇ ਇਹਨਾਂ ਦੀਆਂ ਖੱਲਾਂ ਦੀ ਬਰਾਮਦ ਉਤੇ ਰੋਕ ਲਾ ਦਿੱਤੀ ਹੈ। ਫੇਰ ਵੀ ਮੰਡੀ ਵਿਚ ਇਹ ਧੰਦਾ ਜਾਰੀ ਹੈ। ਚਮੜਾ ਰੰਗਣ ਵਾਲੇ ਕਾਰਖਾਨੇ ਹਰ ਰੋਜ਼ ਹਜ਼ਾਰਾਂ ਖੱਲਾਂ ਵੇਚਦੇ ਹਨ। ਫਨੀਅਰ ਵਾਹੀ-ਬੀਜੀ ਜ਼ਮੀਨ ਪਸੰਦ ਕਰਦੇ ਹਨ, ਇਸ ਲਈ ਜੰਗਲਾਂ ਨੂੰ ਜਰਾਇਤੀ ਜ਼ਮੀਨਾਂ ਵਿਚ ਬਦਲਣ ਦਾ ਇਸ ਸੱਪ ਦੀਆਂ ਖੱਲਾਂ ਦੇ ਵਪਾਰੀਆਂ ਨੂੰ ਬਹੁਤ ਲਾਭ ਹੋ ਰਿਹਾ ਹੈ।

**ਵਿਸ਼** : ਫਨੀਅਰ ਦੇ ਡੰਗਣ ਨਾਲ ਪਹਿਲਾ ਡੰਗ ਸ਼ਿਕਾਰ ਦੀ ਤੰਤੂ - ਪ੍ਰਣਾਲੀ 'ਤੇ ਅਸਰ ਕਰਦਾ ਹੈ। ਫਿਰ ਸਾਹ ਘੁੱਟਣ ਲੱਗਦਾ ਹੈ ਅਤੇ ਅਖੀਰ ਦਿਲ ਧੜਕਣਾ ਬੰਦ ਕਰ ਦਿੰਦਾ ਹੈ। ਆਮ ਤੌਰ ਤੇ ਫਨੀਅਰ ਡੰਗ ਦੇ ਨਾਲ ਏਨੀ ਜ਼ਿਆਦਾ ਜ਼ਹਿਰ ਨਹੀ ਛੱਡਦਾ ਜਿਸ ਨਾਲ ਕਿ ਮੌਤ ਹੋ ਜਾਵੇ। ਪਰ ਇਸ ਦੇ ਡੰਗ ਦਾ ਇਲਾਜ ਤੁਰੰਤ ਕਰਵਾਉਣਾ ਚਾਹੀਦਾ ਹੈ। ਨਾਗ ਦੇ ਵਿਸ਼ ਸੰਬੰਧੀ ਵਿਸਤ੍ਰਿਤ ਖੋਜ ਕੀਤੀ ਜਾ ਰਹੀ ਹੈ। ਬੰਬਈ ਦੇ ਟਾਟਾ ਮੈਮੋਰੀਅਲ ਇੰਸਟੀਚਿਊਟ ਵਿਚ ਖੋਜ ਤੋ ਪਤਾ ਚਲਿਆ ਹੈ ਕਿ ਨਾਗ ਦੇ ਥੋੜ੍ਹੇ ਜਿਹੇ ਵਿਸ਼ ਨਾਲ ਚੂਹਿਆਂ ਦੇ ਕੁਝ ਵਿਸ਼ੇਸ਼ ਪ੍ਰਕਾਰ ਦੇ ਕੈਂਸਰ ਸੈਲ ਨਸ਼ਟ ਹੋ ਜਾਂਦੇ ਹਨ। ਇਸ ਦੇ ਵਿਸ਼ ਤੋਂ ਕੋਬਰਾਕਸੀਨ ਅਤੇ ਨਾਈਲੋਕਸੀਨ (ਹਿਨਸਨ, ਵੈਸਕਾਟ ਐਂਡ ਡੇਨਿੰਗ ਯੂ. ਐਸ. ਏ.) ਵਰਗੀਆਂ ਦਰਦ ਮਾਰੂ ਦਵਾਈਆਂ ਵੀ ਬਣਾਈਆਂ ਗਈਆਂ ਹਨ।

# 25. ਭਾਰਤੀ ਇਕ-ਅੱਖਾ ਫਨੀਅਰ (ਦੀ ਇੰਡੀਅਨ ਮੋਨੋਕਲਡ ਕੋਬਰਾ)

*ਨਾਜਾ ਨਾਜਾ ਕਾਓਥੀਆ (Naja naja Kaouthia)*

**ਵਿਸ਼ੇਸ਼ ਮੁਹਾਂਦਰਾ** : ਦਰਮਿਆਨਾ ਆਕਾਰ, ਕੋਮਲ ਚਮਕਦਾਰ ਚਾਨੇ, ਚੌੜੀ ਗਰਦਨ ਅਤੇ ਸਿਰ 'ਤੇ ਫਨ ਦਾ ਉਘੜਵਾਂ ਚਿੰਨ੍ਹ, ਪਰ ਐਨਕ ਵਾਲੇ ਸੱਪ ਦੇ ਚਿੰਨ੍ਹ ਤੋਂ ਭਿੰਨ।

**ਔਸਤ ਲੰਬਾਈ** : 1 ਮੀਟਰ, ਜਨਮ ਸਮੇਂ 20 ਸੈਂਟੀਮੀਟਰ, ਨਰ ਦੀ ਲੰਬਾਈ ਵੱਧ ਤੋਂ ਵੱਧ 1.5 ਮੀਟਰ।

**ਰੰਗ ਰੂਪ** : ਭਾਰਤੀ ਇਕ-ਅੱਖਾ ਫਨੀਅਰ ਦੀ ਖਲੜੀ ਸਪੈਕਟੇਕੱਲਡ ਫਨੀਅਰ ਨਾਲੋਂ ਜ਼ਿਆਦਾ ਚਮਕਦਾਰ, ਫਨ ਵਧੇਰੇ ਗੋਲ, ਛੋਟਾ ਅਤੇ ਸਿਰ ਛੋਟਾ ਹੁੰਦਾ ਹੈ। ਰੰਗ ਕਈ ਤਰ੍ਹਾਂ ਦੇ ਜ਼ਰਦਈ, ਭੂਰੇ ਤੋਂ ਕਾਲਾ ਅਤੇ ਉਗੜ-ਦੁਗੜੇ ਡੱਬ ਫਨ ਉਤੇ ਬੜਾ ਪ੍ਰਤੱਖਵਾਂ ਇਕ ਅੱਖੀ ਐਨਕ ਦਾ ਨਿਸ਼ਾਨ। ਥਲਵਾਂ ਪਾਸਾ ਜ਼ਰਦਈ ਚਿੱਟਾ। ਮੋਨੋਕਲੇਡ ਫਨੀਅਰ ਉਪਰੋਂ-ਉਪਰੋਂ ਸਪੈਕਟੇਕੱਲਡ ਫਨੀਅਰ ਵਰਗੇ ਹੀ ਪ੍ਰਤੀਤ ਹੁੰਦੇ ਹਨ। ਪਰ ਕਈ ਛੋਟੀਆਂ-ਛੋਟੀਆਂ ਭਿੰਨਤਾਵਾਂ ਹੁੰਦੀਆਂ ਹਨ।

**ਵੰਡ ਖੰਡ** : ਇਕ ਅੱਖਾ ਫਨੀਅਰ ਉੱਤਰ-ਪੂਰਬੀ ਭਾਰਤ, ਉੱਤਰ ਪ੍ਰਦੇਸ਼, ਬਿਹਾਰ, ਉੜੀਸਾ ਅਤੇ ਅੰਡੇਮਾਨ ਦੇ ਕੁਝ ਭਾਗਾਂ ਵਿੱਚ ਅਤੇ ਸਾਰੇ ਬੰਗਾਲ ਅਤੇ ਆਸਾਮ ਵਿਚ ਮਿਲਦਾ ਹੈ।

**ਨਿਵਾਸ ਸਥਾਨ** : ਇਹ ਫਨੀਅਰ ਐਨਕਾਂ ਵਾਲੇ ਫਨੀਅਰ ਨਾਲੋਂ ਜ਼ਿਆਦਾ ਸਿਲ੍ਹੇ ਖੇਤਰਾਂ ਵਿੱਚ ਰਹਿੰਦਾ ਹੈ।

**ਆਦਤਾਂ** : ਇੱਕ-ਅੱਖਾ ਫਨੀਅਰ ਜਿਸ ਨੂੰ ਕਈ ਵਾਰ ਬੰਗਾਲ ਫਨੀਅਰ ਵੀ ਆਖਿਆ ਜਾਂਦਾ ਹੈ, ਰਾਤਰੀ ਦਾ ਸੱਪ ਹੈ। ਛੇੜਿਆ ਜਾਵੇ ਤਾਂ ਫਨ ਫੈਲਾ ਕੇ ਫੂੰਕਾਰਦਾ ਹੈ ਅਤੇ ਛੇੜਨ ਵਾਲੇ ਨੂੰ ਡਰਾਉਂਦਾ ਹੈ। ਪਰ ਡੰਗ ਉਦੋਂ ਮਾਰਦਾ ਹੈ ਜਦੋਂ ਇਸ ਦੇ ਕੋਲ ਆਤਮ ਸੁਰੱਖਿਆ ਦਾ ਕੋਈ ਹੋਰ ਚਾਰਾ ਨਾ ਰਹੇ। ਜ਼ਿਆਦਾਤਰ ਦੂਜੇ ਸੱਪਾਂ ਵਾਂਗ ਫਨੀਅਰ ਸੱਪਾਂ ਦਾ ਸੁਭਾਅ ਵੀ ਵੱਖ-ਵੱਖ ਹੁੰਦਾ ਹੈ। ਜਿੱਥੇ ਕੁਝ ਫਨੀਅਰ ਸਾਊ ਸੁਭਾਅ ਦੇ ਹੁੰਦੇ ਹਨ ਅਤੇ ਉਤੇਜਿਤ ਨਹੀਂ ਹੁੰਦੇ, ਉਥੇ ਜ਼ਿਆਦਾ ਤਰ ਫੁਰਤੀਲੇ ਅਤੇ ਤੇਜ਼ ਹੁੰਦੇ ਹਨ। ਜਿਵੇਂ ਕਿ ਹਮੇਸ਼ਾ ਹੁੰਦਾ ਹੈ ਇਹ ਮੌਕਾ ਮਿਲਦਿਆਂ ਹੀ ਬੱਚ ਕੇ ਦੌੜ ਜਾਂਦੇ ਹਨ।

**ਬੱਚੇ** : ਐਨਕਾਂ ਵਾਲੇ ਫਨੀਅਰ ਨਾਲੋਂ ਇਸ ਦੇ ਆਂਡੇ ਛੋਟੇ ਹੁੰਦੇ ਹਨ। ਮਦੀਨ ਜਨਵਰੀ-ਮਾਰਚ ਵਿੱਚ ਆਂਡੇ ਦਿੰਦੀ ਹੈ।

**ਖ਼ੁਰਾਕ** : ਇਸ ਉਪਜਾਤੀ ਦੇ ਸੱਪ ਮੱਛੀਆਂ ਅਤੇ ਛੋਟੇ ਸੱਪਾਂ ਦੇ ਸ਼ਿਕਾਰ ਵੱਲ ਵਧੇਰੇ ਝੁਕਾਅ ਰੱਖਦੇ ਹਨ। ਇਹ ਚੂਹੇ ਅਤੇ ਡੱਡੂ ਵੀ ਖਾ ਜਾਂਦੇ ਹਨ।

**ਮਹੱਤਤਾ** : ਇਹ ਸੱਪ ਆਪਣੀ ਖੱਲ ਕਾਰਣ ਵੱਡੀ ਪੱਧਰ ਤੇ ਮਾਰੇ ਜਾਂਦੇ ਹਨ।

**ਵਿਸ਼** : ਇੱਕ ਰਿਪੋਰਟ ਅਨੁਸਾਰ ਇਸ ਦਾ ਜ਼ਹਿਰ ਐਨਕਾਂ ਵਾਲੇ ਨਾਗ ਨਾਲੋਂ ਘੱਟ ਜ਼ਹਿਰੀਲਾ ਹੁੰਦਾ ਹੈ। ਹਾਫ਼ਕਿਨ ਵਿਸ਼-ਰੋਧਕ ਇਸ ਦੇ ਡੰਗ ਲਈ ਪ੍ਰਭਾਵਸ਼ਾਲੀ ਹੈ।

# 26. ਨਾਗਰਾਜ (ਕਿੰਗ ਕੋਬਰਾ)

*ਓਫਿਓਫ਼ੈਗਸ ਹੱਨਾਹ (Ophiophagus hannah)*

**ਵਿਸ਼ੇਸ਼ ਮੁਹਾਂਦਰਾ** : ਵੱਡੇ ਆਕਾਰ ਦਾ, ਚਿਕਨੇ ਚਮਕਦਾਰ ਚਾਨੇ, ਸਰੀਰ ਦੇ ਅਗਲੇ ਭਾਗ ਉੱਪਰ ਉਘੜਵੀਆਂ ਹਲਕੀਆਂ ਕਾਟਵੀਆਂ ਪੱਟੀਆਂ, ਸਿਰ ਦੇ ਵੱਡੇ ਵੱਡੇ ਚਾਨਿਆਂ ਦੇ ਸਿਰੇ ਕਾਲੇ।

**ਔਸਤ ਲੰਬਾਈ** : 3 ਮੀਟਰ, ਜਨਮ ਸਮੇਂ 50 ਸੈਂਟੀਮੀਟਰ, ਵੱਧ ਤੋਂ ਵੱਧ 5 ਮੀਟਰ (ਨਰ) ਥਾਈਲੈਂਡ ਵਿਚ 6 ਮੀਟਰ।

**ਰੰਗ ਰੂਪ** : ਵੱਡੇ ਨਾਗਰਾਜ ਦਾ ਸਿਰ ਗਰਦਨ ਨਾਲੋਂ ਰਤਾ ਕੁ ਚੌੜਾ ਹੁੰਦਾ ਹੈ। ਇਸ ਦੇ ਸਿਰ ਦੇ ਚਾਨਿਆਂ ਦੇ ਸਿਰੇ ਅੱਗੋਂ ਕਾਲੇ ਹੁੰਦੇ ਹਨ ਅਤੇ ਸਮੁੱਚੇ ਤੌਰ ਤੇ ਰੰਗ ਜ਼ਰਦਈ ਤੋਂ ਗਹਿਰਾ ਜੈਤੂਨੀ ਹਰਾ ਹੁੰਦਾ ਹੈ ਪ੍ਰੰਤੂ ਪੂਛ ਅਕਸਰ ਬਿਲਕੁਲ ਕਾਲੀ ਸਾਹ ਹੁੰਦੀ ਹੈ। ਹੇਠਲਾ ਪਾਸਾ ਸਰੀਰ ਦੇ ਰੰਗ ਨਾਲੋਂ ਹਲਕੇ ਰੰਗ ਦਾ ਹੁੰਦਾ ਹੈ। ਪਿੱਠ ਉਪਰ ਪੀਲੀਆਂ ਪੱਟੀਆਂ ਹੁੰਦੀਆਂ ਹਨ ਜੋ ਉੜੀਸਾ ਅਤੇ ਉਤਰ ਪ੍ਰਦੇਸ਼ ਵਿੱਚ ਮਿਲਣ ਵਾਲੇ ਹਲਕੇ ਰੰਗ ਦੇ ਨਾਗਾਂ ਦੇ ਸਰੀਰ ਉਪਰ ਵਧੇਰੇ ਸਪੱਸ਼ਟ ਰੂਪ ਵਿੱਚ ਦਿਖਾਈ ਦਿੰਦੀਆਂ ਹਨ। ਨਾਗਰਾਜ ਦੁਨੀਆ ਦਾ ਸਭ ਤੋਂ ਜਹਿਰੀਲਾ ਸੱਪ ਹੈ।

**ਵੰਡ ਖੰਡ** : ਇਹ ਭਾਰਤ ਵਿੱਚ ਦੁਰਲੱਭ ਹੈ। ਇਹ ਬਹੁਤਾ ਕਰਕੇ ਪੱਛਮੀ ਘਾਟ ਦੇ ਘਣੇ ਜੰਗਲਾਂ ਅਤੇ ਉੱਤਰ ਦੇ ਪਹਾੜੀ ਜੰਗਲਾਂ ਤਕ ਹੀ ਸੀਮਿਤ ਹੈ। ਇਹਨਾਂ ਦਾ ਸੀਮਿਤ ਖੇਤਰ ਨੀਲਗਿਰੀ ਦੀਆਂ ਪਹਾੜੀਆਂ, ਪੱਛਮੀ ਘਾਟ ਤੋਂ ਗੋਆ ਤੱਕ, ਹਿਮਾਲੀਆਂ ਦੇ ਪੈਰਾਂ ਹੇਠਲੀਆਂ ਪਹਾੜੀਆਂ (2000 ਮੀਟਰ ਤੱਕ) ਤੋਂ ਜੋ ਲਾਹੌਰ (ਪਾਕਿਸਤਾਨ) ਦੇ ਨੇੜੇ ਤੋਂ ਲੈ ਕੇ ਉੱਤਰ ਭਾਰਤ ਦੇ ਵਿਚੋਂ ਦੀ ਹੁੰਦੀਆਂ ਆਸਾਮ ਤਕ ਚਲੀਆਂ ਜਾਂਦੀਆਂ ਹਨ, ਤਾਈਂ ਹੈ। ਇਸ ਤੋਂ ਬਿਨਾਂ ਇਹ ਉੜੀਸਾ, ਬਿਹਾਰ, ਪੱਛਮੀ ਬੰਗਾਲ ਅਤੇ ਅੰਡੇਮਾਨ ਦੇ ਜੰਗਲਾਂ ਵਿੱਚ ਵੀ ਮਿਲਦਾ ਹੈ।

**ਨਿਵਾਸ ਸਥਾਨ** : ਪੱਛਮੀ ਘਾਟ ਅਤੇ ਆਸਾਮ। ਨਾਗਰਾਜ ਆਮ ਤੌਰ ਤੇ ਸਾਧਾਰਨ ਬੁਲੰਦੀ ਤੋਂ ਲੈ ਕੇ ਸਮੁੰਦਰੀ ਤਲ ਤੋਂ 1200 ਮੀਟਰ ਤੱਕ ਦੀ ਉਚਾਈ ਉਤੇ ਚਾਹ ਅਤੇ ਕੱਫੀ ਦੇ ਬਾਗ਼ਾਂ ਵਿਚ ਵਿਚਰਦਾ ਹੈ। ਇਸ ਤਰ੍ਹਾਂ ਪ੍ਰਤੀਤ ਹੁੰਦਾ ਹੈ ਕਿ ਨਾਗਰਾਜਾਂ ਦੇ ਰਹਿਣ ਲਈ ਜ਼ਿਆਦਾ ਵਰਖਾ ਅਤੇ ਸੰਘਣੇ ਝਾੜ ਬੂਟਿਆਂ ਦੀ ਜ਼ਰੂਰਤ ਹੁੰਦੀ ਹੈ। ਫੇਰ ਵੀ ਇਹ ਪਹਾੜੀਆਂ ਤੱਕ ਹੀ ਸੀਮਿਤ ਨਹੀਂ ਸਗੋਂ ਬੰਗਾਲ (ਸੁੰਦਰਬਨ) ਉੜੀਸਾ (ਭੀਤਰ ਕਨਿਕਾ) ਅਤੇ ਅੰਡੇਮਾਨ 'ਚ ਦਰਿਆਵਾਂ ਦੇ ਮੁਹਾਨਿਆਂ ਦੀਆਂ ਦਲਦਲਾਂ ਵਿੱਚ ਉਗੀਆਂ ਝਾੜੀਆਂ ਵਿੱਚ ਵੀ ਰਹਿੰਦੇ ਹਨ।

**ਆਦਤਾਂ** : ਇਸ ਪ੍ਰਭਾਵਸ਼ਾਲੀ ਨਾਗ ਦੇ ਗੁਸੈਲੇ ਸੁਭਾਅ ਬਾਰੇ ਬਹੁਤ ਕੁਝ ਲਿਖਿਆ ਜਾ ਚੁੱਕਾ ਹੈ ਪਰ ਇਹ ਸਾਰੇ ਲੇਖੇ ਜੋਖੇ ਅਸਲੀ ਨਾਲੋਂ ਖਿਆਲੀ ਵਧੇਰੇ ਹਨ। ਨਾਗਰਾਜ ਨਾਲ ਸਾਡਾ ਮੁਕਾਬਲਾ ਦੱਖਣੀ ਭਾਰਤ ਅਤੇ ਅੰਡੇਮਾਨ ਵਿੱਚ ਹੋਇਆ ਹੈ। ਸਾਡੇ ਤਜ਼ਰਬੇ ਅਨੁਸਾਰ ਇਹ ਡਰੂ ਸੱਪ ਹਨ। ਹਮਲੇ ਲਈ ਤਿਆਰ ਨਹੀਂ ਹੁੰਦੇ, ਜਦੋਂ ਵੀ ਸੰਭਵ ਹੋਵੇ ਬੱਚ ਕੇ ਨਿਕਲ ਜਾਣ ਦਾ ਮੌਕਾ ਭਾਲਦੇ ਹਨ। ਅਫ਼ਰੀਕਾ ਦੇ ਦੋ ਕੋਸਿੱਧ ਰੇਂਗੂ ਜੀਵ ਵਿਗਿਆਨੀਆਂ ਸੀ. ਪੀ. ਜੇ ਲੋਨੀਡਸ ਅਤੇ ਜੇ. ਐਚ. ਈ. ਲੀਕੇ ਨੇ 15 ਨਾਗ ਮਦੀਨਾਂ ਨੂੰ ਉਹਨਾਂ ਦੇ ਘੁਰਨਿਆਂ ਵਿੱਚੋਂ

ਫੜਿਆ ਅਤੇ ਲਿਖਿਆ ਕਿ "ਪੰਦਰਾਂ ਨਾਗ ਮਦੀਨਾਂ ਨੂੰ ਫੜਨ ਸਮੇਂ ਕੋਈ ਗੁਸੈਲਾ ਚਿੰਨ ਉਸ ਸਮੇਂ ਤਕ ਦਿਖਾਈ ਨਹੀਂ ਦਿੱਤਾ, ਜਦੋਂ ਤਕ ਕਿ ਕਾਬੂ ਕਰਨ ਵਾਲੀਆਂ ਸੋਟੀਆਂ ਨਾਲ ਉਹਨਾਂ ਨੂੰ ਫੜ ਨਹੀਂ ਲਿਆ ਗਿਆ।" ਇਹ ਨਿਰੀਖਣ ਆਮ ਵਿਸ਼ਵਾਸ ਤੋਂ ਅਸਲੋਂ ਉਲਟ ਹਨ। ਅਸੀਂ ਮਹਿਸੂਸ ਕਰਦੇ ਹਾਂ ਕਿ ਇਸ ਤੋਂ ਇਹ ਸਾਬਤ ਹੁੰਦਾ ਹੈ ਕਿ ਆਮ ਹਾਲਤਾਂ ਵਿਚ ਧਰਨੇ ਬੈਠੀ ਮਦੀਨ ਕਿਸੇ ਤਰ੍ਹਾਂ ਵੀ ਗੁਸੈਲੀ ਨਹੀਂ ਹੁੰਦੀ। ਉਂਜ ਏਧਰ-ਉਧਰ ਘੁੰਮਦੇ ਨਾਗਰਾਜ ਬੜੇ ਭਿਆਨਕ ਲੱਗਦੇ ਹਨ ਅਤੇ ਮਨੁੱਖ ਅਤੇ ਨਾਗ ਦੋਵੇਂ ਹੀ ਇੱਕ ਦੂਜੇ ਤੋਂ ਛੇਤੀ ਪਿੱਛੇ ਹੱਟ ਜਾਂਦੇ ਹਨ। ਜੇ ਜ਼ਿਆਦਾ ਅਕਾਇਆ ਜਾ ਜ਼ਖ਼ਮੀ ਕੀਤਾ ਜਾਵੇ ਤਾਂ ਨਾਗ ਮੂੰਹ ਖੋਲ੍ਹ ਕੇ ਬੜੀ ਜ਼ੋਰਦਾਰ ਗਰਜਵੀ ਆਵਾਜ਼ ਨਾਲ ਵਿਰੋਧੀ ਉਤੇ ਹਮਲਾ ਕਰਦਾ ਹੈ। ਆਮ ਸੱਪਾਂ ਦੇ ਉਲਟ ਨਾਗ ਬੜੀ ਸੁਘੜਤਾ ਅਤੇ ਸੂਝ-ਬੂਝ ਭਰੇ ਵਤੀਰੇ ਵਾਲੇ ਹੁੰਦੇ ਹਨ।

**ਬੱਚੇ** : ਭਾਰਤੀ ਨਾਗਰਾਜਾ ਦੀਆਂ ਸੰਤਾਨ ਉਪਜਾਊ ਗਤੀਵਿਧੀਆਂ ਬਾਰੇ ਬੜੀ ਘੱਟ ਜਾਣਕਾਰੀ ਪ੍ਰਾਪਤ ਹੈ। ਅੰਡੇਮਾਨ ਵਿੱਚ ਇੱਕ ਮਦੀਨ ਨੂੰ ਆਪਣੇ ਘੁਰਨੇ ਵਿੱਚ 20 ਆਂਡਿਆਂ ਸਮੇਤ ਬਾਸਾਂ ਦੇ ਇੱਕ ਝੁੰਡ ਵਿੱਚ ਜੂਨ ਮਹੀਨੇ ਵਿੱਚ ਦੇਖਿਆ ਗਿਆ ਹੈ। ਮਦੀਨ ਆਪਣੇ ਸਰੀਰ ਨਾਲ ਝਟਕੇ ਦੇ ਦੇ ਕੇ ਬਾਸਾਂ ਦੇ ਪੱਤੇ ਜੋੜ ਕੇ 30 ਸੈਂਟੀਮੀਟਰ ਉਚੇ ਤਿਕੋਨੀ ਘੁਰਨੇ ਬਣਾਉਂਦੀ ਹੈ। ਉਸ ਦੀ ਤਹਿ ਵਿੱਚ ਆਂਡੇ ਦੇ ਕੇ ਪੱਤਿਆਂ ਦੇ ਢੇਰ ਉਤੇ ਕੰਡਲੀ ਮਾਰ ਕੇ ਦੋ ਮਹੀਨੇ ਜਾਂ ਉਸ ਚਿਰ ਤੱਕ ਧਰਨੇ ਬੈਠਦੀ ਹੈ ਜਦ ਤੱਕ ਕਿ ਆਂਡਿਆਂ ਵਿੱਚੋਂ ਬੱਚੇ ਨਹੀਂ ਨਿਕਲ ਆਉਂਦੇ। ਇਹ ਸਾਰਾ ਸਮਾਂ ਕੁਝ ਖਾਂਦੀ ਪੀਂਦੀ ਨਹੀਂ। ਉਸ ਦੀ ਮੌਜੂਦਗੀ ਨੇਲ ਅਤੇ ਕਿਰਲੇ ਵਰਗੇ ਸ਼ਿਕਾਰੀ ਜਾਨਵਰਾਂ ਨੂੰ ਸੁਚੇਤ ਕਰਦੀ ਰਹਿੰਦੀ ਹੈ। ਦੁਨੀਆ ਵਿੱਚ ਨਾਗਰਾਜ ਹੀ ਅਜਿਹੇ ਸੱਪ ਹਨ ਜੋ ਆਲ੍ਹਣਾ ਜਾਂ ਘੁਰਨਾ ਬਣਾਉਂਦੇ ਹਨ, ਹਾਲਾਂ ਕਿ ਅਜਗਰ ਅਤੇ ਹੋਰ ਸੱਪ ਵੀ ਆਪਣੇ ਆਂਡਿਆਂ ਉਪਰ ਕੁੰਡਲੀ ਮਾਰਦੇ ਹਨ ਅਤੇ ਬੱਚੇ ਕੱਢਦੇ ਹਨ।

**ਖ਼ੁਰਾਕ** : ਨਾਗਰਾਜ ਪ੍ਰਮੁੱਖ ਤੌਰ ਤੇ ਸੱਪ ਅਤੇ ਕਦੇ ਕਦਾਈਂ ਕਿਰਲੇ ਵੀ ਖਾਂਦੇ ਹਨ। ਉਹਨਾਂ ਦਾ ਮੁੱਖ ਸ਼ਿਕਾਰ ਵੱਡੇ ਸੱਪ ਜਿਵੇਂ ਛੀਬੜ ਸੱਪ ਅਤੇ ਡੱਬੀਆਂ ਵਾਲੇ ਖੁਰਦਰੀ ਪਿੱਠ ਵਾਲੇ ਸੱਪ ਹੀ ਹੁੰਦੇ ਹਨ। ਮਦਰਾਸ ਦੇ ਸੱਪ ਪਾਰਕ ਵਿੱਚ ਇਕ 4 ਮੀਟਰ ਲੰਬੇ ਨਾਗਰਾਜ ਨੇ 4 ਮਹੀਨੇ ਵਿੱਚ 5 ਮੀਟਰ ਲੰਮੇ 15 ਛੀਬੜ ਸੱਪ ਖਾਧੇ। ਇਕ ਛੀਬੜ ਸੱਪ ਨੂੰ ਮਾਰਨ ਲਈ ਉਸ ਨੂੰ 15 ਮਿੰਟ ਲੱਗੇ। ਇੰਜ ਲੱਗਾ ਕਿ ਨਾਗਰਾਜ ਉਸ ਨੂੰ ਗਲ ਤੋਂ ਕੱਟ ਕੇ ਉਸ ਦਾ ਸਾਹ ਘੁੱਟ ਦਿੰਦਾ ਹੈ ਅਤੇ ਸੰਭਵ ਤੌਰ ਤੇ ਉਸ ਵਿੱਚ ਆਪਣੇ ਵਿਸ਼ ਦਾ ਸੰਚਾਰ ਵੀ ਕਰ ਦਿੰਦਾ ਹੈ।

**ਮਹੱਤਤਾ** : ਨਾਗਰਾਜ ਦੁਰਲੱਭ ਸੱਪ ਹਨ। ਜੰਗਲਾਂ ਦੇ ਘਟਣ ਨਾਲ ਉਹਨਾਂ ਦਾ ਭਵਿੱਖ ਯਕੀਨੀ ਨਹੀਂ ਰਿਹਾ। ਉਹਨਾਂ ਨੂੰ ਜਦੋਂ ਆਮ ਤੌਰ ਤੇ ਚਾਹ ਅਤੇ ਕਾਫੀ ਦੇ ਬਾਗਾਂ ਵਿੱਚ ਦੇਖਿਆ ਜਾਂਦਾ ਹੈ ਤਾਂ ਮਾਰ ਦਿੱਤਾ ਜਾਂਦਾ ਹੈ। ਭਾਰਤ ਵਿੱਚ ਇਹਨਾਂ ਨੂੰ ਅਲੋਪ ਹੋ ਰਹੀ ਜਾਤੀ ਸਮਝਦਿਆਂ ਸੁਰੱਖਿਆ ਮਿਲਣੀ ਚਾਹੀਦੀ ਹੈ।

**ਵਿਸ਼** : ਇਸ ਦੀ ਵਿਸ਼ ਫਨੀਅਰ ਨਾਲੋ ਰਤਾ ਕੁ ਘੱਟ ਜ਼ਹਿਰੀਲੀ ਹੁੰਦੀ ਹੈ ਪਰ ਇਸ ਦੀਆਂ ਭਾਰੀਆਂ ਵਿਸ਼ ਗ੍ਰੰਥੀਆਂ ਵਿਚ ਛੇ ਸੀ. ਸੀ. ਤੱਕ ਜ਼ਹਿਰ ਹੋ ਸਕਦਾ ਹੈ ਜਿਸ ਨਾਲ ਇੱਕ ਹਾਥੀ ਮਰ ਸਕਦਾ ਹੈ। ਇਸ ਦੇ ਜ਼ਹਿਰ ਨੂੰ ਮਾਰਨ ਵਾਲੀ ਦਵਾਈ ਕੇਵਲ ਥਾਈਲੈਂਡ ਵਿੱਚ ਹੀ ਮਿਲਦੀ ਹੈ। ਇਸ ਦੇ ਡੰਗ ਨਾਲ ਮੌਤ ਦਾ ਇੱਕ ਕੇਸ ਵੇਖਣ ਵਿੱਚ ਆਇਆ ਹੈ, ਉਹ ਹੈ ਇਕ ਅੰਗਰੇਜ਼ ਮਿਸਟਰ ਸਲੇਟਰ ਦੀ ਮੌਤ ਦਾ ਜਿਸ ਨੇ ਧੁੱਪ ਸੇਕ ਰਹੇ ਇਕ ਨਾਗਰਾਜ ਦੇ ਸਿਰ ਉਤੇ ਬੇਵਕੂਫੀ ਨਾਲ ਪੈਰ ਰੱਖ ਦਿੱਤਾ ਸੀ ਅਤੇ ਨਾਗ ਨੇ ਉਸ ਦੇ ਗੋਡੇ ਤੋਂ ਉਪਰ ਡੰਗ

ਮਾਰਿਆ ਸੀ। (ਜੇ. ਬੀ. ਐਨ. ਐਚ. ਐਸ, ਜਿਲਦ 30, ਪੰਨਾ 706)।

*ਜ਼ਹਿਰੀਲਾ*

## 27. ਕੁੰਡੀ-ਨੱਕਾ ਸਮੁੰਦਰੀ ਸੱਪ (ਹੁਕ-ਨੋਜਡ ਸੀ ਸਨੇਕ)

*ਐਨਹਾਈਡਰੀਨਾ ਸਿਸਟੋਸਾ (Enhydrina schistosa)*

**ਵਿਸ਼ੇਸ਼ ਮੁਹਾਂਦਰਾ** : ਦਰਮਿਆਨਾ ਆਕਾਰ, ਖੁਰਦਰੇ ਧੁੰਦਲੇ ਚਾਨੇ, ਚਪਟਾ ਸਰੀਰ, ਚੱਪੂਨੁਮਾ ਚਪਟੀ ਪੂਛ।

**ਔਸਤ ਲੰਬਾਈ** : 60 ਸੈਂਟੀਮੀਟਰ, ਜਨਮ ਸਮੇਂ 15 ਸੈਂਟੀਮੀਟਰ, ਵੱਧ ਤੋਂ ਵੱਧ 1.5 ਮੀਟਰ।

**ਰੰਗ ਰੂਪ** : ਕੁੰਡੀ-ਨੱਕਾ ਸਮੁੰਦਰੀ ਸੱਪ ਕਾਫੀ ਛੋਟੇ ਕੱਦ ਦਾ ਹੁੰਦਾ ਹੈ। ਇਸ ਦਾ ਸਰੀਰ ਭਾਰਾ ਅਤੇ ਨੱਕ ਚਕੋਰ ਅਤੇ ਉਪਰਲੇ ਜਬਾੜੇ ਦੀ ਨੋਕ ਕੁੰਡੀ ਵਾਂਗ ਥਲਵੇਂ ਜਬਾੜੇ ਤੋਂ ਬਾਹਰ ਨੂੰ ਉਭਰੀ ਹੋਈ ਹੁੰਦੀ ਹੈ। ਸਮੁੱਚਾ ਰੰਗ ਭਸਮਈ ਹੁੰਦਾ ਹੈ। ਪਿੱਠ ਉਤੇ ਕਾਲੇ ਗੋਲ-ਗੋਲ ਥਿੰਮ ਹੁੰਦੇ ਹਨ। ਚਾਨੇ ਦੰਦੇਦਾਰ ਅਤੇ ਖੁਰਦਰੇ ਹੁੰਦੇ ਹਨ। ਸਰੀਰ ਦਾ ਹੇਠਲਾ ਅੱਧਾ ਭਾਗ ਅਤੇ ਹੇਠਲਾ ਪਾਸਾ ਚਿੱਟਾ ਹੁੰਦਾ ਹੈ। ਪੂਛ ਚਪਟੀ ਅਤੇ ਚੱਪੂ ਵਰਗੀ ਹੁੰਦੀ ਹੈ।

**ਵੰਡ ਖੰਡ** : ਭਾਰਤ ਦੇ ਸਾਹਿਲੀ ਪਾਣੀਆਂ ਵਿੱਚ ਪਾਈਆਂ ਜਾਣ ਵਾਲੀਆਂ 20 ਜਾਤੀਆਂ ਵਿੱਚੋਂ ਕੁੰਡੀ-ਨੱਕੇ ਸਮੁੰਦਰੀ ਸੱਪ ਸਭ ਤੋਂ ਆਮ ਹਨ।

**ਨਿਵਾਸ ਸਥਾਨ** : ਕਿਸੇ-ਕਿਸੇ ਰੁੱਤ ਵਿੱਚ ਡੂੰਘੇ ਸਮੁੰਦਰ ਵਿੱਚ ਵੀ ਮਿਲਦਾ ਹੈ। ਪਰ ਸਾਹਿਲੀ ਇਲਾਕੇ ਨੂੰ ਵਧੇਰੇ ਤਰਜੀਹ ਦਿੰਦਾ ਹੈ ਅਤੇ ਕਈ ਵਾਰੀ ਸਾਹਿਲ ਨੇੜੇ ਮੱਛੀਆਂ ਵਾਲੇ ਜਾਲ ਵਿੱਚ ਫਸ ਜਾਂਦਾ ਹੈ।

**ਆਦਤਾਂ** : ਸਮੁੰਦਰੀ ਸੱਪਾਂ ਬਾਰੇ ਮੋਟੇ ਤੌਰ ਤੇ ਬਹੁਤ ਹੀ ਘੱਟ ਜਾਣਕਾਰੀ ਪ੍ਰਾਪਤ ਹੈ। ਮਦਰਾਸ ਦੇ ਸਨੇਕ ਪਾਰਕ ਵਿਚ ਅਸੀਂ ਕਈ ਪ੍ਰਕਾਰ ਦੇ ਸਮੁੰਦਰੀ ਸੱਪਾਂ ਦਾ ਪਾਲਣ-ਪੋਸਣ ਕੀਤਾ ਹੈ। ਇਹ ਦਿਨ ਅਤੇ ਰਾਤ ਨੂੰ ਵੀ ਕ੍ਰਿਆਸ਼ੀਲ ਹੁੰਦੇ ਹਨ। ਕਦੇ ਕਦਾਈ ਹੀ ਆਰਾਮ ਕਰਦੇ ਹਨ। ਜਾਗਣ ਸਮੇਂ ਉਹ ਹਰ ਵੇਲੇ ਏਧਰ-ਓਧਰ ਤੈਰਦੇ ਰਹਿੰਦੇ ਹਨ। ਇਹ 100 ਮੀਟਰ ਤੱਕ ਗੋਤਾ ਮਾਰ ਸਕਦੇ ਹਨ ਅਤੇ ਵੱਧ ਤੋਂ ਵੱਧ ਪੰਜ ਘੰਟੇ ਤੱਕ ਪਾਣੀ ਹੇਠ ਠਹਿਰ ਸਕਦੇ ਹਨ। ਸਮੁੰਦਰੀ ਸੱਪ ਅਜਿਹੀਆਂ ਗ੍ਰੰਥੀਆਂ ਨਾਲ ਲੈਸ ਹੁੰਦੇ ਹਨ ਜਿਹਨਾਂ ਦੁਆਰਾ ਉਹ ਪਾਣੀ ਵਿਚਲੇ ਵਾਧੂ ਲੂਣ ਨੂੰ ਵੱਖ ਕਰ ਦਿੰਦੇ ਹਨ। ਕੁੰਡੀ-ਨੱਕੇ ਸਮੁੰਦਰੀ ਸੱਪ ਤੋਂ ਮਛੇਰੇ ਭੈਅ ਨਹੀਂ ਖਾਂਦੇ। ਉਹ ਇਹਨਾਂ ਨੂੰ ਜਾਲ ਵਿੱਚੋਂ ਪੂਛ ਤੋਂ ਫੜ ਕੇ ਫੇਰ ਸਮੁੰਦਰ ਵਿੱਚ ਸੁੱਟ ਦਿੰਦੇ ਹਨ। ਸਮੁੰਦਰੀ ਸੱਪਾਂ ਦੀ ਇਹ ਜਾਤੀ ਕਦੇ ਕਦਾਈ ਹੀ ਡੰਗ ਮਾਰਦੀ ਹੈ ਅਤੇ ਇਹਨਾਂ ਦੇ ਡੰਗਣ ਨਾਲ ਮੌਤ ਹੋਣ ਦੀਆਂ ਘਟਨਾਵਾਂ ਬਹੁਤ ਘੱਟ ਹਨ। ਭਾਰਤ ਵਿੱਚ ਇਸ ਤਰ੍ਹਾਂ ਦਾ ਕੋਈ ਪ੍ਰਮਾਣ ਨਹੀਂ ਕਿ ਸਮੁੰਦਰੀ ਸੱਪ ਨੇ ਸਮੁੰਦਰ ਵਿੱਚ ਨਹਾਉਣ ਵਾਲੇ ਕਿਸੇ ਬੰਦੇ ਨੂੰ ਕੱਟਿਆ ਹੋਵੇ।

**ਬੱਚੇ** : ਜਲ-ਥਲੀ ਸਮੁੰਦਰੀ ਸੱਪਾਂ ਨੂੰ ਛੱਡ ਕੇ ਸਾਰੇ ਸਮੁੰਦਰੀ ਸੱਪ ਦੋ ਤੋਂ ਪੰਜ ਤੱਕ ਜੀਵਿਤ ਬੱਚੇ ਦਿੰਦੇ ਹਨ। (ਮਦਰਾਸ ਸਨੇਕ ਪਾਰਕ ਵਿੱਚ ਇੱਕ ਛੋਟੇ ਸਿਰ ਵਾਲੇ ਸੱਪ ਨੇ 24 ਅਪ੍ਰੈਲ ਨੂੰ ਜੀਵਿਤ 4 ਬੱਚਿਆਂ ਨੂੰ ਜਨਮ ਦਿੱਤਾ ਸੀ।)

**ਖੁਰਾਕ** : ਕੁੰਡੀ-ਨੱਕੇ ਸਮੁੰਦਰੀ ਸੱਪਾਂ ਦੀ ਮੁੱਖ ਖੁਰਾਕ ਮੱਛੀਆਂ ਹੈ। ਇਸ ਦਾ ਬੇਹੱਦ ਜ਼ਹਿਰੀਲਾ



ਕੁੰਡੀ-ਨੱਕਾ ਸਮੁੰਦਰੀ ਸੱਪ

ਵਿਸ਼ ਬਹੁਤ ਛੇਤੀ ਤੇਜ਼ ਅਤੇ ਤਿਲਕਵੇ ਸ਼ਿਕਾਰ ਨੂੰ ਅਹਿਲ ਕਰ ਦਿੰਦਾ ਹੈ।

**ਮਹੱਤਤਾ** : ਕੁੰਡੀ-ਨੱਕੇ ਸਮੁੰਦਰੀ ਸੱਪ ਆਮ ਹਨ ਅਤੇ ਇਹਨਾਂ ਦੀ ਦੁਰਵਰਤੋਂ ਨਹੀਂ ਹੋ ਰਹੀ। ਜਲ-ਥਲੀ ਸਮੁੰਦਰੀ ਸੱਪ ਸਿੰਘਾਪੁਰ ਅਤੇ ਹਾਂਗਕਾਂਗ ਦੇ ਨੇੜੇ ਹਜ਼ਾਰਾਂ ਦੀ ਗਿਣਤੀ ਵਿੱਚ ਗੋਸ਼ਤ ਲਈ ਮਾਰੇ ਜਾਂਦੇ ਹਨ ਅਤੇ ਕਈ ਦੂਸਰੀਆਂ ਜਾਤੀਆਂ ਦੇ ਸਮੁੰਦਰੀ ਸੱਪਾਂ ਦਾ ਖੱਲਾਂ ਲਈ ਸ਼ਿਕਾਰ ਕੀਤਾ ਜਾਦਾ ਹੈ।

**ਟਿੱਪਣੀ** : ਜਲ-ਥਲੀ ਸਮੁੰਦਰੀ ਸੱਪ ਜਿਹੜੇ ਆਂਡੇ ਦਿੰਦੇ ਹਨ ਹਜ਼ਾਰਾਂ ਦੀ ਗਿਣਤੀ ਵਿਚ ਛੋਟੇ -ਛੋਟੇ ਚਟਾਨੀ ਟਾਪੂਆਂ ਦੇ ਕੰਢਿਆਂ ਉਪਰ ਆ ਜਾਂਦੇ ਹਨ। ਅੰਡੇਮਾਨ ਅਤੇ ਨਿਕੋਬਾਰ ਵਿੱਚ ਇਹ ਸੱਪ ਆਮ ਹਨ ਅਤੇ ਧੁੱਪ ਸੇਕਣ ਤੇ ਰਹਿਣ ਲਈ ਨਿੱਕੇ ਨਿੱਕੇ ਟਾਪੂਆਂ ਦੇ ਕੰਢਿਆਂ ਉਤੇ ਆ ਜਾਂਦੇ ਹਨ।

**ਵਿਸ਼** : ਕੁੰਡੀ-ਨੱਕੇ ਸਮੁੰਦਰੀ ਸੱਪ ਦਾ ਵਿਸ਼ ਫਨੀਅਰ ਨਾਲੋਂ 4 ਤੋਂ 8 ਗੁਣਾਂ ਵੱਧ ਜ਼ਹਿਰੀਲਾ ਹੁੰਦਾ ਹੈ। ਦੂਜੇ ਸਮੁੰਦਰੀ ਸੱਪਾਂ ਦਾ ਜ਼ਹਿਰ ਵੀ ਏਨਾਂ ਹੀ ਵਿਸ਼ੈਲਾ ਹੁੰਦਾ ਹੈ। ਆਮ ਕਰਕੇ ਡੰਗ ਮਾਰਨ ਦੀ ਅਰੁਚੀ ਤੋਂ ਇਲਾਵਾ ਸਮੁੰਦਰੀ ਸੱਪਾਂ ਦੇ ਜ਼ਹਿਰ ਨੂੰ ਮਾਰਨ ਵਾਲਾ ਨਿਰੋਧੀ ਵਿਸ਼ ਜਾਪਾਨ ਅਤੇ ਆਸਟ੍ਰੇਲੀਆ ਵਿੱਚ ਤਿਆਰ ਹੁੰਦਾ ਹੈ ਅਤੇ ਏਥੇ ਨਹੀਂ ਮਿਲਦਾ।

*ਜ਼ਹਿਰੀਲਾ*

## 28. ਦੁਬੋਈਆ ਸੱਪ (ਰਸਲਜ ਵਾਇਪਰ)

*ਵਾਇਪੇਰਾ ਰਸੈਲੀ (Vipera russellii)*

**ਵਿਸ਼ੇਸ਼ ਮੁਹਾਂਦਰਾ** : ਦਰਮਿਆਨੇ ਤੋਂ ਵੱਡਾ ਆਕਾਰ, ਬੜੇ ਮਜਬੂਤ ਖੁਰਦਰੇ ਚਾਨੇ, ਵੱਡਾ ਤਿਕੋਨਾ ਸਿਰ, ਸਰੀਰ ਉਤੇ ਲਿਸ਼ਕਾਂ ਮਾਰਦੇ ਜ਼ੰਜੀਰੀ ਵਰਗੇ ਨਮੂਨੇ।

**ਔਸਤ ਲੰਬਾਈ** : 1 ਮੀਟਰ, ਜਨਮ ਸਮੇਂ 24 ਸੈਂਟੀਮੀਟਰ, ਵੱਧ ਤੋਂ ਵੱਧ 1.8 ਮੀਟਰ (ਨਰ)।

**ਵੰਡ ਖੰਡ** : ਦੁਬੋਈਏ ਸੱਪ ਬੜੇ ਭਾਰੇ (ਮੋਟੇ), ਖਰਵੇ ਚਾਨਿਆਂ ਵਾਲੇ, ਖੜੀਆਂ ਪੁਤਲੀਆਂ ਅਤੇ ਆਮ ਤੋਰ ਤੇ ਲਿਸ਼ਕਵੇ ਨਮੂਨੇ ਵਾਲੇ ਸੱਪ ਹਨ। ਸਰੀਰ ਦਾ ਰੰਗ ਅਕਸਰ ਜ਼ਰਦਈ ਜਾਂ ਭੂਰਾ ਹੁੰਦਾ ਹੈ ਅਤੇ ਉਸ ਉਪਰ ਗੂੜ੍ਹੇ ਗੋਲ ਡੱਬ ਹੁੰਦੇ ਹਨ, ਜਿਹਨਾਂ ਦੇ ਸਿਰੇ ਚਿੱਟੇ ਅਤੇ ਕਾਲੇ ਰੰਗ ਦੇ ਹੁੰਦੇ ਹਨ। ਪੱਛਮੀ ਭਾਗਾਂ ਦੀਆਂ ਨਸਲਾਂ ਵਿਚ ਥਲਵਾ ਪਾਸਾ ਚਿੱਟਾ, ਦੱਖਣ-ਪੂਰਬੀ ਭਾਗਾਂ ਦੀਆਂ ਨਸਲਾਂ ਵਿਚ ਕਿਤੇ ਕਿਤੇ ਡੱਬ, ਉਤਰੀ-ਪੂਰਬੀ ਭਾਗ ਦੀਆਂ ਜਾਤੀਆਂ ਵਿਚ ਕਾਫੀ ਜਿਆਦਾ ਡੱਬ ਹੁੰਦੇ ਹਨ। ਰੰਗਾਂ ਦੀ ਭਿੰਨਤਾਂ ਆਮ ਹੈ ਅਤੇ ਇਹਨਾਂ ਦੀ ਵਿਸ਼ੇਸ਼ ਪਛਾਣ ਛੋਟਾ ਆਕਾਰ, ਮੋਟਾ ਸਰੀਰ, ਤਿਕੋਨਾ ਸਿਰ ਅਤੇ ਬਕਾਇਦਾ ਜੰਜੀਰੀ ਵਰਗੇ ਨਮੂਨੇ ਹਨ। ਰਸਲਜ ਵਾਇਪਰ ਮੋਟੇ, ਨੁਕਸਾਨ ਰਹਿਤ ਸੈਂਡ ਬੋਆ (ਰੇਤ ਦੇ ਸੱਪ) ਨਾਲ ਕਾਫੀ ਮੇਲ ਖਾਂਦਾ ਹੈ ਹਾਲਾਂਕਿ ਉਹ ਇਹਨਾਂ ਤੋਂ ਛੋਟੇ, ਚਪਟੀਆਂ ਪੂਛਾਂ ਅਤੇ ਉਗੜ-ਦੁਗੜ ਨਮੂਨਿਆਂ ਵਾਲੇ ਹੁੰਦੇ ਹਨ। ਰਸਲਜ ਸੱਪਾਂ ਦੀਆਂ ਪਿੱਠਾਂ ਉਤੇ ਲਿਸ਼ਕਵੇ ਇੱਕਸਾਰ ਧੱਬੇ ਉਹਨਾਂ ਦੀ ਪਛਾਣ ਕਰਵਾ ਦਿੰਦੇ ਹਨ। ਇਹ ਸੱਪ ਭਾਰਤ ਦੇ ਚਾਰ ਵੱਡੇ ਖਤਰਨਾਕ ਸੱਪਾਂ ਵਿੱਚੋਂ ਇੱਕ ਹੈ। ਦੂਜਾ ਵੱਡਾ ਭਾਰਤੀ ਵਾਇਪਰ ਬੜਾ ਭਾਰੀ ਅਤੇ ਭੂਰੇ ਰੰਗ ਦਾ ਲੈਵੇਨ ਟਾਇਨ ਵਾਇਪਰ ਹੈ, ਜੋ ਕਸ਼ਮੀਰ ਦੇ ਕਈ ਭਾਗਾਂ ਵਿਚ ਮਿਲਦਾ ਹੈ ਅਤੇ 1½ ਮੀਟਰ ਤੱਕ ਲੰਬਾ ਹੁੰਦਾ ਹੈ।



ਦੂਬੋਈਆ ਸੱਪ

**ਵੰਡ ਖੰਡ** : ਸਾਰੇ ਭਾਰਤ ਵਿੱਚ ਮੈਦਾਨਾਂ ਅਤੇ 3000 ਮੀਟਰ ਤੱਕ ਦੀ ਉਚਾਈ ਦੀਆਂ ਪਹਾੜੀਆਂ ਵਿੱਚ ਮਿਲਦਾ ਹੈ।

**ਨਿਵਾਸ ਸਥਾਨ** : ਰਸਲਜ਼ ਵਾਇਪਰ ਪਹਾੜੀ ਭਾਗਾਂ ਦੇ ਖੁੱਲ੍ਹੇ ਇਲਾਕਿਆਂ ਅਤੇ ਖੇਤੀਬਾੜੀ ਵਾਲੀਆਂ ਜਮੀਨਾਂ ਦੇ ਨਾਲ ਲੱਗਦੇ ਜੰਗਲਾਂ ਵਿੱਚ ਇੱਕੋ ਜਿਹੀ ਸੁਖੈਨਤਾ ਅਨੁਭਵ ਕਰਦੇ ਹਨ। ਬੇਹੱਦ ਗਰਮ ਰੁੱਤ ਵਿਚ ਇਹ ਸਿਉਂਕ ਦੀਆਂ ਵਰਮੀਆਂ ਅਤੇ ਚੂਹਿਆਂ ਦੀਆਂ ਖੁੱਡਾਂ ਵਿਚ ਮਿਲਦੇ ਹਨ। ਇਸ ਦੇ ਵਧੇਰੇ ਮਨਪਸੰਦ ਟਿਕਾਣੇ ਕੰਡੇਦਾਰ ਝਾੜੀਆਂ, ਥੋਹਰਾਂ, ਸੰਘਣੀ ਘਾਹ, ਪੱਤੇ ਅਤੇ ਚਟਾਨੀ ਵਿੱਥਾਂ ਹਨ। ਇਹਨਾਂ ਟਿਕਾਣਿਆਂ ਵਿੱਚ ਝਾੜੀਆਂ ਵੀ ਸ਼ਾਮਿਲ ਹਨ।

**ਆਦਤਾਂ** : ਵੇਖਣ ਨੂੰ ਰਸਲਜ਼ ਵਾਇਪਰ ਭਾਵੇਂ ਸੁਸਤ ਜਾਪਦੇ ਹਨ, ਪਰ ਉਤੇਜਿਤ ਕਰਨ ਤੇ ਉਹ ਅੱਖ ਝਮਕਣ ਵਿਚ ਬੜੀ ਫੁਰਤੀ ਦੇ ਸਮੱਰਥ ਹਨ। ਉਹ ਉੱਚੀ-ਉੱਚੀ ਫੁੰਕਾਰਦੇ ਅਤੇ ਬਚਾਅ ਲਈ ਡੰਗ ਵੀ ਮਾਰਦੇ ਹਨ। ਇਹ ਬੜੇ ਡਰਪੋਕ ਹਨ ਅਤੇ ਫਨੀਅਰ ਵਰਗੇ ਬਚਾਅ ਦੀ ਫੁਰਤੀ ਵਿੱਚ ਪਰਬੀਨ ਨਾਗਾਂ ਅਤੇ ਹੋਰ ਧਾਰੀਦਾਰ ਸੱਪਾਂ ਵਾਂਗ ਮਨੁੱਖੀ ਟਾਕਰੇ ਵਿੱਚ ਘੱਟ ਹੀ ਆਉਂਦੇ ਹਨ। ਇਹਨਾਂ ਦੇ ਡੰਗਣ ਦੀਆਂ ਘਟਨਾਵਾਂ ਆਮ ਤੌਰ ਤੇ ਖੇਤੀ ਆਦਿ ਵਿੱਚ ਕੰਮ ਕਰਨ ਵਾਲੇ ਮਜ਼ਦੂਰਾਂ ਨਾਲ ਵਾਪਰਦੀਆਂ ਹਨ ਜੋ ਬੇਧਿਆਨੀ ਵਿੱਚ ਆਪਣਾ ਹੱਥ ਜਾਂ ਪੈਰ ਘਣੀਆਂ ਝਾੜੀਆਂ ਵਿੱਚ ਪਾ ਦਿੰਦੇ ਹਨ ਜਾਂ ਹਨੇਰੇ ਵਿੱਚ ਇਸ ਸੱਪ ਉਤੇ ਪੈਰ ਰੱਖ ਦਿੰਦੇ ਹਨ।

**ਬੱਚੇ** : ਮਦੀਨ ਜ਼ਿਆਦਾਤਰ ਮਈ ਤੋਂ ਜੁਲਾਈ ਤੱਕ 20 ਤੋਂ 40 ਤੱਕ ਬੱਚੇ ਦਿੰਦੀ ਹੈ ਜਿਹੜੇ ਕਿ ਬਹੁਤ ਹੱਦ ਤੱਕ ਮਾਪਿਆਂ ਦੇ ਸਮਰੂਪ ਹੀ ਹੁੰਦੇ ਹਨ।

**ਖ਼ੁਰਾਕ** : ਜਿਹੜੇ ਛੋਟੇ ਬੱਚੇ ਬੰਦੀਘਰ ਵਿੱਚ ਆਪਣੀ ਹੀ ਜਾਤੀ ਨੂੰ ਖਾਣ ਦੇ ਨਾਲ-ਨਾਲ ਬਿਛੂ, ਚੂਹੇ, ਕਿਰਲੇ, ਕੇਕੜੇ, ਸੱਪ ਅਤੇ ਦੂਜੇ ਰੀਂਗਣ ਵਾਲੇ ਜੀਵ ਵੀ ਖਾਂਦੇ ਹਨ। ਬਾਲਗ ਸੱਪ ਦੀ ਖ਼ੁਰਾਕ ਨਿਰੋਲ ਚੂਹੇ ਹਨ। ਕਦੇ ਕਦੇ ਪੰਛੀ ਵੀ ਫੜ ਲੈਂਦੇ ਹਨ। ਦੱਖਣੀ ਭਾਰਤ ਵਿੱਚ ਇਹ ਪ੍ਰਮੁੱਖ ਤੌਰ ਤੇ ਖਰਗੋਸ਼ ਵਰਗੇ ਜਾਨਵਰ ਹੀ ਖਾਂਦੇ ਹਨ।

**ਮਹੱਤਤਾ** : ਦੱਖਣੀ ਭਾਰਤ ਵਿੱਚ ਇਹ ਸੱਪ ਖੱਲਾਂ ਦੇ ਉਦਯੋਗ ਦਾ ਮੁੱਖ ਸਾਧਨ ਹਨ ਅਤੇ ਕਈ ਇਲਾਕਿਆਂ ਵਿਚ ਤਾਂ ਹਰ ਮੌਸਮ ਵਿੱਚ ਬਹੁਤ ਵੱਡੀ ਗਿਣਤੀ ਵਿਚ ਫੜੇ ਜਾਣ ਦੇ ਕਾਰਣ ਇਹ ਪੂਰੀ ਤਰ੍ਹਾਂ ਖਤਮ ਹੀ ਹੋ ਗਏ ਹਨ।

**ਵਿਸ਼** : ਇਸ ਦਾ ਡੰਗ ਭਾਰਤ ਦੇ ਸਾਰੇ ਸੱਪਾਂ ਵਿੱਚੋਂ ਸਭ ਤੋਂ ਖ਼ਤਰਨਾਕ ਸਮਝਿਆ ਜਾਂਦਾ ਹੈ। ਇਸ ਦੇ ਡੰਗ ਦਾ ਇਲਾਜ ਬਹੁਤ ਛੇਤੀ, ਜ਼ਹਿਰ ਮਾਰ ਵਿਸ਼ ਦੀ ਕਾਫੀ ਸਾਰੀ ਮਾਤਰਾ ਵਿਚ ਵਰਤੋਂ ਕਰਕੇ ਕਰਨਾ ਚਾਹੀਦਾ ਹੈ। ਇਸ ਦਾ ਬੇਹੱਦ ਜ਼ਹਿਰੀਲਾ ਵਿਸ਼ ਖ਼ੂਨ ਵਗਣ ਦੀ ਕ੍ਰਿਆ ਨੂੰ ਰੋਕਣ ਦੀਆਂ ਦਵਾਈਆਂ ਵਿਚ ਅਤੇ ਰਕਤ-ਵਿਗਿਆਨਕ ਅਧਿਐਨ ਵਿਚ ਵਰਤਿਆ ਜਾਂਦਾ ਹੈ।



ਫੂਰਸਾ ਸੱਪ

## 29. ਫੂਰਸਾ ਸੱਪ (ਸਾ-ਸਕੇਲਡ ਵਾਇਪਰ)

*ਐਕਿਸ ਕੈਰੀਨੇਟਸ (Echis carinatus)*

**ਵਿਸ਼ੇਸ਼ ਮੁਹਾਂਦਰਾ** : ਆਕਾਰ ਦਾ ਛੋਟਾ, ਮਜ਼ਬੂਤ ਖੁਰਦਰੇ ਚਾਨੇ, ਗਰਦਨ ਨਾਲੋਂ ਸਿਰ ਚੌੜਾ, ਮੱਧਮ ਰੰਗ, ਸਿਰ ਉਤੇ ਉੱਘੜਵਾਂ ਸਲੀਬੀ ਨਿਸ਼ਾਨ।

**ਔਸਤ ਲੰਬਾਈ** : ਦੱਖਣੀ ਭਾਰਤ ਵਿੱਚ 30 ਸੈਂਟੀਮੀਟਰ, ਉੱਤਰੀ ਭਾਰਤ ਵਿੱਚ 50 ਸੈਂਟੀਮੀਟਰ, ਜਨਮ ਸਮੇਂ 8 ਸੈਂਟੀਮੀਟਰ, ਵੱਧ ਤੋਂ ਵੱਧ 80 ਸੈਂਟੀਮੀਟਰ।

**ਰੰਗ ਰੂਪ** : ਫੂਰਸਾ ਸੱਪ ਖੁਰਦਰੇ ਚਾਨਿਆਂ, ਵੱਡੀਆਂ ਅੱਖਾਂ, ਗਰਦਨ ਨਾਲੋਂ ਚੌੜੇ ਸਿਰ ਅਤੇ ਭਾਰੇ ਸਰੀਰ ਵਾਲਾ ਸੱਪ ਹੈ। ਚਾਨੇ ਬਹੁਤ ਖੁਰਦਰੇ ਹੁੰਦੇ ਹਨ। ਸਰੀਰ ਦਾ ਰੰਗ ਭੂਰਾ-ਸਲੇਟੀ ਜਾਂ ਮਿੱਟੀ ਰੰਗਾ, ਪਿੱਠ ਉਤੇ ਗੂੜ੍ਹੇ ਉਗੜ-ਦੁਗੜੇ ਨਮੂਨੇ ਅਤੇ ਸਿਰ ਉਤੇ ਸਲੀਬ ਜਾਂ ਨੇਜ਼ੇ ਦਾ ਉੱਘੜਵਾਂ ਨਿਸ਼ਾਨ ਹੁੰਦਾ ਹੈ। ਥਲਵਾਂ ਪਾਸਾ ਭੂਰੇ ਥਿੰਮਾਂ ਵਾਲਾ ਸਫੈਦ ਹੁੰਦਾ ਹੈ। ਪੂਛ ਛੋਟੀ ਅਤੇ ਮੁੜਵੀਂ ਹੁੰਦੀ ਹੈ। ਇਹ ਚਾਰ ਜ਼ਹਿਰੀਲੇ ਸੱਪਾਂ ਵਿਚੋਂ ਸਭ ਤੋਂ ਛੋਟੇ ਹਨ ਅਤੇ ਦੱਖਣੀ ਭਾਰਤ ਵਿਚ ਮਨੁੱਖ ਲਈ ਘੱਟ ਖਤਰਨਾਕ ਹਨ, ਕਿਉਂਕਿ ਦੱਖਣੀ ਭਾਰਤ ਵਿੱਚ ਇਹ ਛੋਟੇ ਆਕਾਰ ਦੇ ਹੁੰਦੇ ਹਨ। ਪ੍ਰੰਤੂ ਉੱਤਰੀ ਭਾਰਤ ਵਿੱਚ ਇਹ ਕਾਫੀ ਵੱਡੇ ਹੋ ਜਾਂਦੇ ਹਨ ਅਤੇ ਚਾਰ ਵੱਡੇ ਖ਼ਤਰਨਾਕ ਸੱਪਾਂ ਵਿੱਚੋਂ ਗਿਣੇ ਜਾ ਸਕਦੇ ਹਨ।

**ਵੰਡ ਖੰਡ** : ਇਹ ਸਾਰੇ ਭਾਰਤ ਵਿੱਚ, ਪਰ ਜਿਆਦਾਤਰ ਮੈਦਾਨਾਂ ਵਿੱਚ ਹੁੰਦੇ ਹਨ। ਉੱਤਰ-ਪੱਛਮੀ ਭਾਰਤ ਵਿੱਚ ਸਮੁੰਦਰੀ ਤਲ ਤੋਂ 2000 ਮੀਟਰ ਤੱਕ ਉੱਚੀਆਂ ਪਹਾੜੀਆਂ ਵਿਚ ਵੀ ਇਸ ਦੇ ਮਿਲਣ ਦੀਆਂ ਸੂਚਨਾਵਾਂ ਮਿਲੀਆਂ ਹਨ। ਕਈਆਂ ਇਲਾਕਿਆਂ ਵਿਚ ਇਹ ਬਹੁਤ ਹੀ ਜ਼ਿਆਦਾ ਹਨ, ਜਿਵੇਂ ਕਿ ਮਹਾਰਾਸ਼ਟਰ ਦਾ ਰਤਨਾਗਿਰੀ ਜ਼ਿਲ੍ਹਾ, ਤਾਮਿਲਨਾਡੂ, ਆਂਧਰਾ ਪ੍ਰਦੇਸ਼, ਪੰਜਾਬ ਅਤੇ ਰਾਜਸਥਾਨ ਦੇ ਕੁਝ ਹਿੱਸੇ।

**ਨਿਵਾਸ ਸਥਾਨ** : ਇਹ ਮੈਦਾਨਾਂ ਦੇ ਖੁਸ਼ਕ ਰੇਤਲੇ ਜਾਂ ਪਥਰੀਲੇ ਭਾਗਾਂ ਵਿਚ ਹੁੰਦਾ ਹੈ। ਇਹ ਅਕਸਰ ਉੱਚੀਆਂ ਪਹਾੜੀਆਂ ਅਤੇ ਘਣੇ ਜੰਗਲੀ ਇਲਾਕਿਆਂ ਵਿਚ ਨਹੀਂ ਮਿਲਦਾ। ਫੂਰਸਾ ਸੱਪ ਕੰਡੇਦਾਰ ਪੌਦਿਆਂ, ਰੁੱਖਾਂ ਦੀਆਂ ਛਿੱਲਾਂ ਓਹਲੇ, ਪੱਥਰਾਂ ਹੇਠਾਂ ਅਤੇ ਖ਼ੁਸ਼ਕ ਲੁਕਵੀਆਂ ਥਾਵਾਂ ਵਿਚ ਆਰਾਮ ਕਰਦੇ ਹਨ। ਖ਼ੁਸ਼ਕ ਜ਼ਮੀਨ ਅਤੇ ਪੱਥਰ, ਛੋਟੀਆਂ ਪਹਾੜੀਆਂ ਵਾਲਾ ਹਲਕਾ ਜੰਗਲ ਅਤੇ ਖੁੱਲ੍ਹੀਆਂ ਖੁਸ਼ਕ ਥਾਵਾਂ ਇਹਨਾਂ ਸੱਪਾਂ ਦੇ ਮਨਪਸੰਦ ਟਿਕਾਣੇ ਹਨ।

**ਆਦਤਾਂ** : ਪ੍ਰਮੁੱਖ ਤੌਰ ਤੇ ਰਾਤ ਦਾ ਸੱਪ ਹੋਣ ਕਰਕੇ ਫੂਰਸਾ ਸੱਪ ਦਿਨੇ ਘੱਟ ਹੀ ਦਿਖਾਈ ਦਿੰਦਾ ਹੈ। ਕਦੀ-ਕਦੀ ਹੀ ਠੰਡੀ ਬਰਸਾਤੀ ਰਾਤ ਪਿੱਛੋਂ ਧੁੱਪ ਸੇਕਣ ਲਈ ਦਿਨੇ ਬਾਹਰ ਨਿਕਲਦਾ ਹੈ। ਇਹ ਸੱਪ ਦਿਨੇ ਚਟਾਨਾਂ, ਝਾੜੀਆਂ ਅਤੇ ਚੂਹਿਆਂ ਦੀਆਂ ਖੁੱਡਾਂ ਵਿੱਚ ਛੁਪੇ ਰਹਿੰਦੇ ਹਨ। ਇਹ ਆਮ ਤੌਰ ਤੇ ਬੜੀਆਂ ਹੁੰਮ ਭਰੀਆਂ ਜਾਂ ਬਰਸਾਤੀ ਰਾਤਾਂ ਨੂੰ ਖ਼ਾਸ ਤੌਰ ਤੇ ਅਤੇ ਹਨੇਰਾ ਪੈਣ ਪਿੱਛੋਂ ਗਰਮ ਸੜਕਾਂ ਜਾਂ ਰਾਹਾਂ ਉੱਤੇ ਹੁੰਦਾ ਹੈ।

ਇਸ ਦਾ ਅੰਗਰੇਜ਼ੀ ਅਤੇ ਹਿੰਦੀ ਨਾਂ ਇਸ ਦੇ ਪਾਸਿਆਂ ਦੇ ਆਰੀ ਦੇ ਦੰਦਿਆਂ ਵਰਗੇ ਤਿੱਖੇ ਚਾਨਿਆਂ ਕਰਕੇ ਪਿਆ ਹੈ। ਇਹਨਾਂ ਚਾਨਿਆਂ ਨੂੰ ਰਗੜ ਕੇ ਇਹ 'ਹਿਸ਼-ਹਿਸ਼' ਦੀ

ਆਵਾਜ਼ ਕੱਢਦਾ ਹੈ ਜਿਹੜੀ ਕਿ ਗੁੱਸੇ ਦੌਰਾਨ ਸਾਹ ਲੈਣ ਵਾਲੇ ਸੱਪਾਂ ਵਰਗੀ ਹੀ ਹੁੰਦੀ ਹੈ।
**ਬੱਚੇ** : ਮਦੀਨ ਅਪ੍ਰੈਲ ਤੋਂ ਅਗਸਤ ਤੱਕ 4 ਤੋਂ 8 ਤੱਕ ਜੀਵਿਤ ਬੱਚੇ ਦਿੰਦੀ ਹੈ। ਦੱਖਣੀ ਭਾਰਤ ਵਿੱਚ ਇਹ ਦੋ ਵਾਰੀ ਬੱਚੇ ਦਿੰਦੀ ਹੈ ਪ੍ਰੰਤੂ ਇਸ ਗੱਲ ਦੀ ਜਾਣਕਾਰੀ ਪ੍ਰਾਪਤ ਨਹੀਂ ਕਿ ਭਾਰਤ ਵਿਚ ਹਰ ਮਦੀਨ ਹਰ ਸਾਲ ਹੀ ਬੱਚੇ ਦਿੰਦੀ ਹੈ।
**ਖ਼ੁਰਾਕ** : ਚੂਹੇ, ਕਿਰਲੇ, ਡੱਡੂ, ਬਿੱਛੂ ਅਤੇ ਹੋਰ ਰੀਗਣ ਵਾਲੇ ਜੀਵ ਇਸ ਦੀ ਖ਼ੁਰਾਕ ਹਨ।
**ਮਹੱਤਤਾ** : ਆਪਣੇ ਖੇਤਰ ਵਿਚ ਇਹ ਬੇਹਿਸਾਬ ਮਿਲਦੇ ਹਨ। ਕਈਆਂ ਇਲਾਕਿਆਂ ਵਿੱਚ ਜਿਵੇਂ ਮਹਾਰਾਸ਼ਟਰ ਦੇ ਰਤਨਾਗਿਰੀ ਜ਼ਿਲੇ ਵਿੱਚ ਹਾਫ਼ਕਿਨ ਸੰਸਥਾ ਵਿਖੇ ਜ਼ਹਿਰ ਨੂੰ ਮਾਰਨ ਵਾਲੀ ਦਵਾਈ ਤਿਆਰ ਕਰਨ ਲਈ ਇਹ ਕਾਫ਼ੀ ਗਿਣਤੀ ਵਿਚ ਇਕੱਠੇ ਕੀਤੇ ਜਾਂਦੇ ਹਨ।
**ਵਿਸ਼** : ਜਿਨ੍ਹਾਂ ਖੇਤਰਾਂ ਵਿੱਚ ਇਹ ਆਮ ਹੁੰਦੇ ਹਨ ਉਥੇ ਇਹਨਾਂ ਦੇ ਡੰਗਣ ਦੀ ਗਿਣਤੀ ਸਭ ਤੋਂ ਜ਼ਿਆਦਾ ਹੈ। ਕਿਉਂਕਿ ਇਹ ਜ਼ਿਆਦਾਤਰ ਖੇਤਰਾਂ ਵਿਚ ਬੜੇ ਛੋਟੇ ਆਕਾਰ ਦੇ ਹੁੰਦੇ ਹਨ, ਇਸ ਲਈ ਖੁਸ਼ਕਿਸਮਤੀ ਨਾਲ ਇਹਨਾਂ ਦਾ ਡੰਗ ਕਦੀ-ਕਦਾਈ ਹੀ ਮਾਰੂ ਹੁੰਦਾ ਹੈ। ਰਤਨਾ-ਗਿਰੀ ਜ਼ਿਲੇ ਦੇ ਇਕ ਡਾਕਟਰ ਅਨੁਸਾਰ ਜਿਸ ਨੇ 10 ਸਾਲਾਂ ਵਿੱਚ ਸੱਪਾਂ ਦੇ 300 ਡੰਗਿਆਂ ਦਾ ਇਲਾਜ ਕੀਤਾ ਸੀ, ਦੋ ਦੀ ਹੀ ਮੌਤ ਹੋਈ। ਇਸ ਦਾ ਜ਼ਹਿਰ ਬੜਾ ਸ਼ਕਤੀਸ਼ਾਲੀ ਅਤੇ ਖ਼ੂਨ ਨੂੰ ਜਮਾਉਣ ਵਾਲਾ ਹੁੰਦਾ ਹੈ। ਇਹ ਸਰੀਰ ਵਿੱਚਲੇ ਖ਼ੂਨ ਨੂੰ ਨਿਸ਼ਕਿਰਿਆ ਕਰਨ ਪਿਛੋਂ ਖ਼ੂਨ ਵਗਣ ਦੇ ਮਰੀਜ਼ ਵਾਂਗੂ, ਖ਼ੂਨ ਵਗਣ ਦੀ ਪ੍ਰਵਿਰਤੀ ਦਾ ਕਾਰਣ ਬਣ ਜਾਂਦਾ ਹੈ। ਜੇ ਡੰਗੇ ਜਾਣ ਵਾਲੇ ਦੇ ਅੰਦਰ ਜ਼ਹਿਰ ਦੀ ਘਾਤਕ ਮਿਕਦਾਰ ਚਲੀ ਜਾਵੇ ਤਾਂ ਮਰੀਜ਼ ਨੂੰ ਮਰਨ ਵਿੱਚ ਅਕਸਰ ਕੁਝ ਦਿਨ ਹੀ ਲਗਦੇ ਹਨ। ਇਸ ਵਿਚਕਾਰ ਆਮ ਹਾਲਤ ਵਿੱਚ ਇਹ ਹੀ ਸੰਭਵ ਹੈ ਕਿ ਮਰੀਜ਼ ਦਾ ਇਲਾਜ ਜ਼ਹਿਰ ਮਾਰੂ ਵਿਟਾਮਿਨ ਕੈਲਸ਼ੀਅਮ ਕਾਰਬੋਨੇਟ ਤੇ ਖ਼ੂਨ ਬਦਲੀ ਨਾਲ ਕੀਤਾ ਜਾਵੇ।

*ਜ਼ਹਿਰੀਲਾ*

## 30. ਬਾਂਸਾਂ ਵਿੱਚ ਰਹਿਣ ਵਾਲਾ ਹਰਾ ਸੱਪ (ਬੰਬੂ ਪਿਟ ਵਾਇਪਰ)

*ਟਰਾਇਮਰੈਸੁਰਸ ਗਰੈਮੀਨੀਅਸ (Trimeresurus gramineus)*

**ਵਿਸ਼ੇਸ਼ ਮੁਹਾਂਦਰਾ** : ਛੋਟਾ ਆਕਾਰ, ਕੁਝ ਕੁਝ ਖਰ੍ਹਵੇ ਚਾਨੇ, ਉਪਰੋਂ ਹਰਾ, ਚੌੜਾ ਅਤੇ ਤਿਕੋਨਾ ਸਿਰ, ਗਰਦਨ ਪਤਲੀ।
**ਔਸਤ ਲੰਬਾਈ** : 40 ਸੈਂਟੀਮੀਟਰ, ਜਨਮ ਸਮੇਂ 16 ਸੈਂਟੀਮੀਟਰ, ਵੱਧ ਤੋਂ ਵੱਧ 80 ਸੈਂਟੀਮੀਟਰ।
**ਵੰਡ ਖੰਡ** : ਬਾਂਸਾਂ ਵਿੱਚ ਰਹਿਣ ਵਾਲਾ ਹਰਾ ਸੱਪ ਹਲਕੇ ਹਰੇ ਰੰਗ ਦਾ ਸੱਪ ਹੈ, ਜਿਸ ਦੀ ਪਿੱਠ ਉਤੇ ਬੇਤਰਤੀਬੇ ਮੱਧਮ ਕਾਲੇ ਨਮੂਨੇ ਹੁੰਦੇ ਹਨ। ਪਤਲੀ ਜਿਹੀ ਕੋਮਲ ਗਰਦਨ ਉਤੇ ਤਿਕੋਨਾ ਅਤੇ ਚੌੜਾ ਸਿਰ ਹੁੰਦਾ ਹੈ। ਸਿਰ ਉਪਰਲੇ ਚਾਨੇ ਬੜੇ ਛੋਟੇ ਹੁੰਦੇ ਹਨ, ਪਿੱਠ ਉਤਲੇ ਕੁਝ ਖਰ੍ਹਵੇ ਹੁੰਦੇ ਹਨ। ਪਿੱਟ-ਵਾਇਪਰ ਭਾਰਤ ਦੇ ਸਾਰੇ ਹਰੇ ਪਿੱਟ ਵਾਇਪਰ ਸੱਪਾਂ ਵਿੱਚੋਂ ਸਭ ਤੋਂ ਜ਼ਿਆਦਾ ਆਮ ਹੈ।



ਬਾਂਸਾਂ ਵਿੱਚ ਰਹਿਣ ਵਾਲਾ ਹਰਾ ਸੱਪ

ਇਹ ਪਿਟ ਵਾਇਪਰ ਜਿਹੜੇ ਪ੍ਰਤੱਖ ਰੂਪ ਵਿਚ ਹਰੇ ਹਨ ਪ੍ਰਮੁੱਖ ਤੌਰ ਤੇ ਦਰਖਤਾਂ ਉਤੇ ਰਹਿੰਦੇ ਹਨ। ਇਹ ਝਾੜੀਆਂ, ਬਾਸਾਂ ਅਤੇ ਅੰਗੂਰਾਂ ਦੀਆਂ ਵੇਲਾਂ ਵਿੱਚ ਰਹਿੰਦੇ ਹਨ। ਪਰ ਰੌਕ-ਪਿਟ-ਵਾਇਪਰ ਜਿਹੜੇ ਸਥਲ ਜੀਵੀ ਹਨ, ਚਟਾਨਾਂ ਦੀਆਂ ਚੋਟੀਆਂ, ਦਰਖ਼ਤਾਂ ਦੇ ਮੁੱਢਾਂ ਅਤੇ ਨਦੀਆਂ ਦੇ ਕੰਢਿਆਂ ਨੂੰ ਤਰਜੀਹ ਦਿੰਦੇ ਹਨ। ਇਸ ਦੀਆਂ ਵੱਖ-ਵੱਖ ਜਾਤੀਆਂ ਅੱਡ-ਅੱਡ ਉਚਾਈਆਂ, ਅਤੇ ਤਾਪਮਾਨ ਨੂੰ ਤਰਜੀਹ ਦਿੰਦੀਆਂ ਹਨ।

**ਵੰਡ ਖੰਡ** : ਇਹ ਕਲਕੱਤਾ (ਪੱਛਮੀ ਬੰਗਾਲ) ਤੋਂ ਬੜੋਦਾ (ਗੁਜਰਾਤ) ਤੱਕ ਖਿੱਚੀ ਲਕੀਰ ਦੇ ਹੇਠਲੀਆਂ ਭਾਰਤ ਦੀਆਂ ਪਹਾੜੀਆਂ ਵਿੱਚ ਨਹੀਂ ਮਿਲਦੇ। ਇੱਕ ਹੋਰ ਜਾਤੀ ਹਿਮਾਲੀਆਂ ਦੇ ਪਿੱਟ ਵਾਇਪਰ ਨੇ ਜੋ ਹਿਮਾਲੀਆਂ ਦੀਆਂ 4,800 ਮੀਟਰ ਤੱਕ ਉੱਚੀਆਂ ਪਹਾੜੀਆਂ ਤੇ ਮਿਲਦਾ ਹੈ। ਇਸ ਨੇ ਸਭ ਤੋਂ ਵੱਧ ਬੁਲੰਦੀ ਉਤੇ ਰਹਿਣ ਦਾ ਵਿਸ਼ਵ ਰਿਕਾਰਡ ਕਾਇਮ ਕੀਤਾ ਹੈ। ਪਿਟ-ਵਾਇਪਰ ਸੱਪਾਂ ਦੀਆਂ ਪੰਜ ਜ਼ਾਤੀਆਂ ਅੰਡੇਮਾਨ-ਨਿਕੋਬਾਰ ਵਿੱਚ ਪੰਜ ਪੱਛਮੀ ਘਾਟਾਂ ਵਿਚ ਅਤੇ 8 ਹਿਮਾਲਾ ਦੇ ਪੂਰਬੀ ਤੋਂ ਆਸਾਮ ਤੱਕ ਮਿਲਦੀਆਂ ਹਨ।

**ਨਿਵਾਸ ਸਥਾਨ** : ਨਦੀਆਂ ਦੇ ਕੰਢਿਆਂ ਨੇੜੇ ਘਣੀ ਤੇ ਠੰਡੀ ਬਨਸਪਤੀ, ਘਣੇ ਹਰਿਆਲੇ ਜੰਗਲ ਅਤੇ ਬਾਂਸਾਂ ਦੇ ਝੁੰਡ ਇਸ ਦੇ ਟਿਕਾਣੇ ਹਨ।

**ਆਦਤਾਂ** : ਬੰਬੂ ਪਿਟ ਵਾਇਪਰ ਚਲਣ-ਫਿਰਨ ਵਿੱਚ ਸੁਸਤ ਹਨ ਜੋ ਰਾਤ ਨੂੰ ਫੁਰਤੀਲੇ ਹੋ ਜਾਂਦੇ ਹਨ। ਦਿਨ ਵੇਲੇ ਖੁੱਲ੍ਹੀਆਂ ਥਾਵਾਂ ਤੇ ਸੌਂਦੇ ਹਨ। ਇਹ ਸੁਰੱਖਿਆ ਲਈ ਭੁਲਾਂਦਰੇ ਅਤੇ ਉਹਲੇ ਉਤੇ ਨਿਰਭਰ ਕਰਦੇ ਹਨ। ਇਹ ਅਕਸਰ ਆਰਾਮ ਕਰਨ ਵੇਲੇ ਰੁੱਖ ਦੀ ਕਿਸੇ ਟਹਿਣੀ ਨੂੰ ਪੂਛ ਨਾਲ ਘੁੱਟ ਕੇ ਵਲਾਵਾ ਮਾਰ ਲੈਂਦੇ ਹਨ ਅਤੇ ਇਹਨਾਂ ਦੀ ਹਰੇ ਪੱਤਿਆਂ ਵਰਗੀ ਦਿੱਖ ਇਹਨਾਂ ਨੂੰ ਲੱਭਣਾ ਮੁਸ਼ਕਲ ਬਣਾ ਦਿੰਦੀ ਹੈ।

ਭਾਵੇਂ ਇਹ ਆਪਣੇ ਬਚਾਅ ਵਿਚ ਸੁਸਤ ਹੁੰਦੇ ਹਨ ਪਰ ਜੇ ਜ਼ਿਆਦਾ ਤੰਗ ਜਾ ਜ਼ਖ਼ਮੀ ਕੀਤਾ ਜਾਵੇ ਤਾਂ ਤੇਜ਼ੀ ਨਾਲ ਹਮਲਾ ਕਰਨ ਦੇ ਸਮਰੱਥ ਹੁੰਦੇ ਹਨ ਅਤੇ ਡੰਗ ਮਾਰਦੇ ਹਨ। ਜੇ ਇਹਨਾਂ ਨੂੰ ਘੇਰਿਆਂ ਜਾਵੇ ਤਾਂ ਇਹ ਆਪਣੀ ਪੂਛ ਲਹਿਰਾਉਂਦੇ ਹਨ।

**ਬੱਚੇ** : ਮਦੀਨ 4 ਜਾਂ 5 ਜੀਵਿਤ ਬੱਚੇ ਦਿੰਦੀ ਹੈ। ਬੱਚਿਆਂ ਦੀਆਂ ਚਮਕਦਾਰ ਚਿੰਨ੍ਹਾਂ ਵਾਲੀਆਂ ਪੂਛਾਂ ਹੁੰਦੀਆਂ ਹਨ ਜਿਨ੍ਹਾਂ ਦੀ ਉਹ ਛੋਟੇ ਕਿਰਲਿਆਂ, ਡੱਡੂਆਂ ਆਦਿ ਨੂੰ ਆਕਰਸ਼ਿਤ ਕਰਨ ਵਾਸਤੇ ਝਾਂਸੇ ਵਜੋਂ ਵਰਤੋਂ ਕਰਦੇ ਹਨ। ਪਿੱਟ ਵਾਇਪਰ ਸੱਪਾਂ ਦੀ ਇਹ ਵਚਿੱਤਰ ਆਦਤ ਨਵੀ ਦੁਨੀਆ ਦੇ ਪਿੱਟ ਵਾਇਪਰਾਂ ਵਿਚ ਵੀ ਦ੍ਰਿਸ਼ਟੀਗੋਚਰ ਹੋਈ ਹੈ।

**ਖੁਰਾਕ** : ਛੋਟੇ ਬੰਬੂ ਪਿੱਟ ਵਾਇਪਰ ਦੀ ਖੁਰਾਕ ਡੱਡੂ ਅਤੇ ਕਿਰਲੇ ਹਨ ਪ੍ਰੰਤੂ ਵੱਡੇ ਸੱਪ ਚੂਹਿਆਂ ਆਦਿ ਦੇ ਸ਼ੌਕੀਨ ਹੁੰਦੇ ਹਨ ਪਰ ਡੱਡੂ ਵੀ ਖਾ ਲੈਂਦੇ ਹਨ।

**ਮਹੱਤਵ** : ਭਾਰਤ ਦੇ ਸਾਰੇ ਬੰਬੂ ਪਿੱਟ ਵਾਇਪਰ ਜੰਗਲ ਦੇ ਸੱਪ ਹਨ। ਘਣੇ ਜੰਗਲਾਂ ਖ਼ਾਸ ਕਰਕੇ ਵਰਖਾ ਵਾਲੇ ਸਦਾਬਹਾਰ ਜੰਗਲ ਦੇ ਘਟਣ ਕਾਰਣ ਕਈਆਂ ਨਸਲਾਂ ਦੇ ਪਿੱਟ ਵਾਇਪਰ ਸੱਪਾ ਦੀ ਵਸੋਂ ਵੀ ਘੱਟ ਰਹੀ ਹੈ।

**ਵਿਸ਼** : ਚੰਗੇ ਭਾਗਾਂ ਨੂੰ ਪਿੱਟ ਵਾਇਪਰ ਬਹੁਤ ਛੋਟੇ ਹੁੰਦੇ ਹਨ ਅਤੇ ਇਹਨਾਂ ਦੀ ਜ਼ਹਿਰ ਘੱਟ ਵਿਸ਼ੈਲੀ ਹੁੰਦੀ ਹੈ। ਇਸ ਕਰਕੇ ਇਹਨਾਂ ਦਾ ਡੰਗ ਕਦੇ ਕਦਾਈਂ ਹੀ ਗੰਭੀਰ ਹੁੰਦਾ ਹੈ। ਇਹਨਾਂ ਦੇ ਡੰਗਣ ਦੇ ਹਾਦਸੇ ਬਾਗ਼ਾਂ ਵਾਲੇ ਇਲਾਕਿਆਂ ਵਿੱਚ ਆਮ ਹਨ, ਪਰ ਆਮ ਤੌਰ ਤੇ ਮਰੀਜ਼ ਇੱਕ ਜਾਂ ਦੋ ਦਿਨ ਲਈ ਹੀ ਨਕਾਰਾ ਹੁੰਦਾ ਹੈ।

# ਸੱਪਾਂ ਬਾਰੇ ਆਮ ਹਕੀਕਤ

ਭਾਰਤ ਵਿੱਚ ਹੋਰ ਕਿਸੇ ਵੀ ਵਿਸ਼ੇ ਨਾਲੋਂ ਸੱਪਾਂ ਬਾਰੇ ਜੋ ਸੂਚਨਾ ਮਿਲਦੀ ਹੈ ਉਹ ਅਸਲੀਅਤ ਨਾਲੋਂ ਮਨਘੜਤ ਵਧੇਰੇ ਹੈ। ਸੱਪਾਂ ਦੇ ਡੰਗਿਆਂ ਦੇ ਇਲਾਜ ਬਾਰੇ ਕ੍ਰਿਸ਼ਮੇ ਭਰੀਆਂ ਕਹਾਣੀਆਂ, ਸੱਪਾਂ ਦੀਆਂ ਮਿਥਿਹਾਸਿਕ ਜਾਤੀਆਂ ਦੇ ਗੁਣਾਂ-ਔਗੁਣਾਂ ਦੀਆਂ ਜੋ ਕਥਾਵਾਂ ਸੁਣਾਈਆਂ ਜਾਂਦੀਆਂ ਹਨ, ਉਹ ਨਿਰੀ ਕਲਪਨਾ ਅਤੇ ਮੂਰਖਤਾ ਹੈ। ਲੋਕ ਵਿਸ਼ਵਾਸ ਕਰਦੇ ਹਨ ਕਿ ਅਜਿਹੇ ਸੱਪ ਜਿਹਨਾਂ ਦੇ ਦੋਹੀਂ ਪਾਸੀਂ ਸਿਰ ਹੁੰਦਾ ਹੈ ਉਹ ਛੇ ਮਹੀਨੇ ਇਕ ਸਿਰ ਨਾਲ ਇਕ ਦਿਸ਼ਾ ਵਲ ਅਤੇ ਛੇ ਮਹੀਨੇ ਦੂਸਰੇ ਸਿਰ ਨਾਲ ਦੂਸਰੀ ਦਿਸ਼ਾ ਵਲ ਚਲਦੇ ਹਨ। ਇਹ ਵੀ ਕਿ ਨਾਗਰਾਜ ਹਰ ਸ਼ੁੱਕਰਵਾਰ ਪੂਜਾ ਦੇ ਸਮੇਂ ਆਪਣੀ ਦੁੱਧ ਦੀ ਕਟੋਰੀ ਪੀਣ ਜ਼ਰੂਰ ਆਏਗਾ। ਇਹ ਵਿਸ਼ਵਾਸ ਬੜੇ ਸਵਾਦਲੇ ਅਤੇ ਦਿਲਚਸਪ ਲੱਗਦੇ ਹਨ। ਪਰ ਸੱਪਾਂ ਬਾਰੇ ਸਚਾਈ ਇਹਨਾਂ ਨਾਲੋਂ ਵੀ ਵਧੇਰੇ ਟੁੰਬਣ ਵਾਲੀ ਹੈ। ਮਿਸਾਲ ਦੇ ਤੌਰ ਤੇ ਕੀ ਤੁਸੀਂ ਜਾਣਦੇ ਹੋ ਕਿ ਅਜਗਰ ਇੱਕ ਖੁਰਾਕ ਨਾਲ ਹੀ ਆਪਣੀ ਰੋਜ਼ਾਨਾ ਦੀ ਲੋੜ ਨਾਲੋਂ 400 ਗੁਣਾਂ ਸ਼ਕਤੀ ਆਪਣੇ ਅੰਦਰ ਭਰ ਸਕਦਾ ਹੈ ਅਤੇ ਸੱਪਾਂ ਦੇ ਜ਼ਹਿਰ ਮਨੁੱਖੀ ਜੀਵਨ ਬਚਾਉਣ ਲਈ ਦਵਾਈਆਂ ਵਿਚ ਵਰਤੇ ਜਾ ਰਹੇ ਹਨ।

ਜ਼ਿਆਦਾਤਰ ਸੱਪ ਹਾਨੀ ਰਹਿਤ ਹੁੰਦੇ ਹਨ ਅਤੇ ਬੜੀ ਆਸਾਨੀ ਨਾਲ ਕਾਬੂ ਕੀਤੇ ਜਾ ਸਕਦੇ ਹਨ। ਕਈ ਸੱਪ ਭਿਅੰਕਰ ਤੌਰ ਤੇ ਜ਼ਹਿਰੀਲੇ ਹੁੰਦੇ ਹਨ ਅਤੇ ਸਾਰੇ ਹੀ ਸੱਪ ਕੁਦਰਤੀ



ਮਦਰਾਸ ਦੇ ਸਨੇਕ ਪਾਰਕ ਵਿਚ ਇਕ ਨਾਗ ਦਾ ਜ਼ਹਿਰ ਕੱਢਿਆ ਜਾ ਰਿਹਾ ਹੈ।

ਤੌਰ ਤੇ ਆਪਣੇ ਬਚਾਅ ਲਈ ਡੰਗ ਮਾਰਦੇ ਹਨ। ਸੱਪਾਂ ਦੀ ਖੱਲੜੀ ਖੁਸ਼ਕ ਹੁੰਦੀ ਹੈ ਅਤੇ ਅਕਸਰ ਉਸ 'ਤੇ ਚਮਕਦਾਰ ਚਾਨਿਆਂ ਦੀ ਤਹਿ ਹੁੰਦੀ ਹੈ ਜੋ ਉਹਨਾਂ ਦੀ ਤੇਜ਼ ਦੌੜਨ ਵਿਚ ਸਹਾਇਤਾ ਕਰਦੀ ਹੈ ਅਤੇ ਅੰਗ ਰੁਕਾਵਟ ਨਹੀਂ ਬਣਦਾ। ਕੁਝ ਸੱਪ ਦਿਨ ਵੇਲੇ ਘੁੰਮਣ ਵਾਲੇ ਸੱਪ ਹੁੰਦੇ ਹਨ, ਕੁਝ ਹੋਰ ਰਾਤ ਵੇਲੇ ਹੀ ਘੁੰਮਦੇ ਹਨ ਜਿਹਨਾਂ ਨੂੰ ਰਾਤਰੀ ਸੱਪ ਆਖਦੇ ਹਨ। ਵਰਖਾ ਦੇ ਆਉਣ ਨਾਲ ਸਾਰੇ ਸੱਪ ਵਧੇਰੇ ਫੁਰਤੀਲੇ ਹੋ ਜਾਂਦੇ ਹਨ।

## ਗਿਆਨ-ਇੰਦਰੀਆਂ

ਸੱਪਾਂ ਬਾਰੇ ਲਿਖਣ ਵਾਲੇ ਬਹੁਤ ਸਾਰੇ ਲੇਖਕਾਂ ਦਾ ਕਹਿਣਾ ਹੈ ਕਿ ਸੱਪਾਂ ਦੇ ਕੰਨਾਂ ਦੇ ਪੜਦੇ ਅਤੇ ਛੇਦ ਨਾ ਹੋਣ ਕਾਰਣ ਸੱਪ ਜ਼ਰੂਰ ਬੋਲੇ ਹੋਣਗੇ। ਇਹ ਸੱਚ ਹੈ ਕਿ ਸੱਪ ਹਵਾ ਤੋਂ ਪੈਦਾ ਹੋਣ ਵਾਲੀਆਂ ਆਵਾਜ਼ਾਂ ਉਤੇ ਕੋਈ ਪ੍ਰਤੀਕਿਰਿਆ ਪ੍ਰਗਟ ਨਹੀਂ ਕਰਦੇ (ਤਜਰਬੇ ਤੋਂ ਪਤਾ ਲੱਗਾ ਹੈ ਕਿ ਉਹਨਾਂ ਦੇ ਦਿਲ ਜ਼ਰੂਰ ਤੇਜ਼ੀ ਨਾਲ ਧੜਕਦੇ ਹਨ।) ਉਹ ਪ੍ਰਤੱਖ ਰੂਪ ਵਿੱਚ ਉਸ ਥਰਥਰਾਹਟ ਪ੍ਰਤਿ ਸੰਵੇਦਨਸ਼ੀਲ ਹਨ ਜੋ ਉਸ ਧਰਤੀ ਦੀ ਸਤਹ ਰਾਹੀਂ ਉਹਨਾਂ ਤੱਕ ਪਹੁੰਚਦੀ ਹੈ ਜਿਸ ਉਤੇ ਉਹ ਆਰਾਮ ਕਰ ਰਹੇ ਹੁੰਦੇ ਹਨ। ਹਾਲ ਹੀ ਵਿੱਚ ਅਮਰੀਕਾ ਵਿੱਚ ਹੋਣ ਵਾਲੇ ਪ੍ਰਯੋਗਾਂ ਨੇ ਪੁਸ਼ਟੀ ਕਰ ਦਿੱਤੀ ਹੈ (ਪੀਟਰ ਹਾਰਟਲਿਨ 1971) ਕਿ ਸੱਪ ਹਵਾ ਦੁਆਰਾ ਪੈਦਾ ਹੋਣ ਵਾਲੀ ਥਰਥਰਾਹਟ ਵੀ ਆਪਣੇ ਫੇਫੜਿਆਂ ਦੁਆਰਾ ਥੋੜ੍ਹੀ ਬਹੁਤ ਅਨੁਭਵ ਕਰਦੇ ਹਨ।

ਸੱਪਾਂ ਦਾ ਆਪਣਾ ਇੱਕ ਵਿਸ਼ੇਸ਼ ਦ੍ਰਿਸ਼ਟੀ-ਤੰਤਰ ਹੁੰਦਾ ਹੈ ਕਿਉਂਕਿ ਉਹ ਕਿਸੇ ਸਥਿਰ ਸ਼ੈਅ ਨੂੰ ਇਕਦਮ ਖਤਰੇ ਨਾਲ ਸੰਬੰਧਿਤ ਨਹੀਂ ਕਰਦੇ। ਮੈਂ ਅਜਿਹੇ ਅਨੁਭਵਾਂ ਵਿੱਚੋਂ ਗੁਜ਼ਰ ਚੁੱਕਾ ਹਾਂ ਜਦੋਂ ਸੱਪ ਦਰਖਤਾਂ ਉਤੋਂ ਉੱਤਰ ਕੇ ਮੇਰੇ ਉਪਰੋਂ ਦੀ ਰੀਂਗਦੇ ਹੋਏ ਲੰਘ ਗਏ। ਨਿਸ਼ਚੇ ਹੀ ਉਹਨਾਂ ਨੇ ਮੈਨੂੰ ਭੂ-ਦ੍ਰਿਸ਼ ਦਾ ਇੱਕ ਭਾਗ ਹੀ ਸਮਝਿਆ ਹੋਵੇਗਾ। ਵਧੇਰੇ ਪਤਲੇ ਅਤੇ ਵਧੇਰੇ ਕਿਰਿਆਸ਼ੀਲ ਸੱਪਾਂ, ਜਿਵੇਂ ਕਿ ਬਿਰਛਾਂ ਦੇ ਸੱਪ, ਚੂਹੇ ਖਾਣੇ ਸੱਪ ਦੀ ਨਜ਼ਰ ਅਜਗਰ ਅਤੇ ਵਾਇਪਰ ਵਰਗੇ ਸੁਸਤ ਅਤੇ ਭਾਰੀ ਸਰੀਰ ਵਾਲੇ ਸੱਪਾਂ ਨਾਲੋ ਬਿਹਤਰ ਜਾਪਦੀ ਹੈ।

ਜ਼ਿਆਦਾਤਰ ਸੱਪਾਂ ਲਈ ਸੁੰਘਣ ਸ਼ਕਤੀ ਦੀ ਬਹੁਤ ਅਹਿਮੀਅਤ ਹੁੰਦੀ ਹੈ, ਜਿਸ ਦਾ ਸੋਮਾ ਹੈ, ਇਹਨਾਂ ਦੀ ਪਤਲੀ ਦੁਸਾਂਘੀ ਲਪਲਪਾਉਂਦੀ ਜੀਭ, ਜਿਸ ਦੁਆਰਾ ਉਹ ਹਵਾ ਅਤੇ ਧਰਤੀ ਵਿੱਚੋਂ ਗੰਧ ਕਣਾਂ ਨੂੰ ਇਕੱਤਰ ਕਰਕੇ, ਮੂੰਹ ਵਿਚਲੇ ਉਪਰਲੇ ਭਾਗ ਤੇ ਸਥਿਤ 'ਜੈਕੋਬਸਨ ਅੰਗਾਂ' ਤਕ ਪਹੁੰਚਾਉਂਦੇ ਹਨ ਅਤੇ ਜਿਸ ਨੂੰ ਉਹਨਾਂ ਨੂੰ ਗੰਧ ਦੀ ਪੂਰੀ-ਪੂਰੀ ਸੋਝੀ ਪ੍ਰਾਪਤ ਹੁੰਦੀ ਹੈ। ਇਸੇ ਲਈ ਸੱਪ ਆਪਣੀ ਦੁਸਾਂਘੀ ਜੀਭ ਨਿਰੰਤਰ ਲਪਲਪਾਉਂਦੇ ਰਹਿੰਦੇ ਹਨ। ਇਸ ਨਾਲ ਉਹ ਸਹਿਵਾਸ ਲਈ ਯੋਗ ਸਾਥੀ ਅਤੇ ਸ਼ਿਕਾਰ ਭਾਲਣ ਵਿੱਚ ਹੀ ਸਫਲ ਨਹੀ ਹੁੰਦੇ, ਸਗੋਂ ਮਨੁੱਖਾਂ ਅਤੇ ਨਿਉਲਿਆਂ ਵਰਗੇ ਸ਼ਿਕਾਰੀਆਂ ਨੂੰ ਸੁੰਘ ਕੇ ਉਹਨਾਂ ਤੋ ਕਿਨਾਰਾ ਕਰਨ ਦੇ ਯੋਗ ਵੀ ਹੁੰਦੇ ਹਨ।

ਸੱਪ ਪੀੜ ਅਨੁਭਵ ਕਰਦੇ ਹਨ ਅਤੇ ਤਾਪਮਾਨ ਤੇ ਸਿਲਨ ਵਿਚ ਪਰਿਵਰਤਨ ਪ੍ਰਤਿ ਬੜੇ ਸੰਵੇਦੀ ਹਨ ਅਤੇ ਉਸ ਦਾ ਉਹਨਾਂ 'ਤੇ ਬੁਰਾ ਅਸਰ ਹੋ ਸਕਦਾ ਹੈ। ਅਸਲ ਵਿੱਚ ਸਾਰੇ ਸੀਤਰਕਤ ਜਾਨਵਰਾਂ ਵਾਂਗ ਜੋ ਬਾਹਰਲੇ ਤਾਪਮਾਨ ਤੋਂ ਪ੍ਰਭਾਵਿਤ ਹੁੰਦੇ ਹਨ। ਸੱਪ ਦੀ ਪ੍ਰਮੁੱਖ


ਅੱਖ ਦਾ ਉਪਰਲਾ ਹਿੱਸਾ
ਪਿੱਛੇ ਦੀ ਅੱਖ
ਮੱਥੇ ਦੀ ਹੱਡੀ
ਅੱਖ ਦਾ ਪੂਰਬੀ ਹਿੱਸਾ
ਅੰਦਰਲੀ ਨੱਕ
ਅਗਲੀ ਨੱਕ
ਥੋਥਨੀ
ਨੱਕ ਦਾ ਪਿਛਲਾ ਹਿੱਸਾ
ਲੋਰਿਅਲ-ਅੱਖ
ਉਪਰਲਾ ਬੁਲ੍ਹ
ਹੇਠਲਾ ਬੁਲ੍ਹ


ਥੋਥਨੀ
ਅੰਦਰਲੀ ਨੱਕ
ਮੱਥੇ ਦਾ ਅਗਲਾ ਹਿੱਸਾ
ਉਪਰਲੀ ਅੱਖ
ਮੱਥਾ
ਹੇਠਲਾ ਹਿੱਸਾ


ਥੋਥਨੀ
ਠੋਡੀ
ਠੋਡੀ ਦੇ ਛਿਲਕੇ
ਦਾ ਹਿੱਸਾ
ਕੰਜ (ਛਿਲਕੇ) ਦਾ
ਸ਼ੁਰੂ ਸਥਾਨ



ਅੱਗਲੇ ਖੱਡੇ ਨਾਲ ਲਗਦੇ ਚਾਨੇ




ਪਿਛਲੀ ਚਾਨੇ ਦੀਆਂ ਕਤਾਰਾਂ ਨੂੰ ਗਿਣਨ ਦਾ ਢੰਗ




ਇਕ ਗੁਦਾ




ਵੰਡੀ ਹੋਈ ਗੁਦਾ

ਸੱਪ ਦੇ ਸਰੀਰ ਦੇ ਚਾਨੇ (ਨੇਮਾਵਲੀ)



1. ਹਵਾ ਵਿਚੋਂ ਰਸਾਇਣਕ ਕਣ ਫੜ੍ਹਨ ਲਈ ਬਾਹਰ ਨਿਕਲੀ ਹੋਈ ਜੀਭ




2. ਗਧ ਦੇ ਵਿਸ਼ਲੇਸ਼ਨ ਲਈ ਜੀਭ ਨੂੰ ਜੈਕਬਸਨ ਅੰਗ ਦੇ ਹੇਠ ਦੇ ਬਿੰਦੂ ਤੱਕ ਅੰਦਰ ਖਿਚਿਆ ਜਾਂਦਾ ਹੈ।

ਦਿਲਚਸਪੀ ਅਨੁਕੂਲਤਮ ਤਾਪਮਾਨ ਵਿੱਚ ਹੁੰਦੀ ਹੈ। ਜਦੋਂ ਬਾਹਰਲਾ ਤਾਪਮਾਨ ਸਰੀਰ ਦੇ ਤਾਪਮਾਨ ਅਨੁਕੂਲ ਹੋਵੇ, ਤਾਂ ਹੀ ਇਹ ਖੁਰਾਕ ਖਾਂਦੇ, ਭੋਗ ਕਰਦੇ ਅਤੇ ਬੱਚੇ ਪੈਦਾ ਕਰਦੇ ਹਨ। ਜਦੋਂ ਬਹੁਤ ਠੰਡ ਹੋਵੇ ਤਾਂ ਸੱਪ ਦੀ ਭੋਜਨ ਦਰ ਬੜੀ ਮੱਧਮ ਹੋ ਜਾਂਦੀ ਹੈ ਅਤੇ ਇਹ ਆਪਣੇ ਸ਼ਿਕਾਰ ਦਾ ਪਿੱਛਾ ਕਰਨ ਅਤੇ ਦੁਸ਼ਮਣਾਂ ਤੋਂ ਬਚਾਅ ਦੇ ਸਿਲਸਿਲੇ ਵਿੱਚ ਸੁਸਤ ਹੋ ਜਾਂਦੇ ਹਨ। ਜਦੋਂ ਬਹੁਤ ਜ਼ਿਆਦਾ ਗਰਮੀ ਪਵੇ ਤਾਂ ਇਹ ਬੇਹਿਸ, ਜਲ-ਹੀਣ ਹੋ ਕੇ ਮਰ ਜਾਂਦੇ ਹਨ।

## ਖ਼ੁਰਾਕ

ਸੱਪ ਆਪਣੇ ਸਰੀਰ ਵਿੱਚ ਚਰਬੀ ਜਮ੍ਹਾ ਕਰ ਲੈਂਦਾ ਹੈ ਅਤੇ ਕਈ ਸੱਪ ਕੁਝ ਖਾਧੇ-ਪੀਤੇ ਬਿਨਾਂ ਕਈ ਮਹੀਨੇ ਰਹਿ ਸਕਦੇ ਹਨ। ਉਂਜ ਆਮ ਤੌਰ ਤੇ ਸੱਪ ਕਈਆਂ ਦਿਨਾਂ ਵਿੱਚ ਇੱਕ ਵਾਰ ਹੀ ਖਾਂਦੇ ਹਨ। ਖੁਸ਼ਕੀ ਦੇ ਬਹੁਤ ਵੱਡੇ ਸੱਪ ਚੂਹੇ, ਛਛੂੰਦਰਾਂ ਅਤੇ ਡੱਡੂ ਰਾਜ ਪਾਣੀ ਦੇ ਸੱਪ ਡੱਡੂ ਅਤੇ ਮੱਛੀਆਂ, ਸਮੁੰਦਰ ਦੇ ਸੱਪ ਬਾਮ, ਮੱਛੀ ਅਤੇ ਮੱਛੀਆਂ ਖਾਂਦੇ ਹਨ। ਸੰਗਚੂਰ ਅਤੇ ਨਾਗਰਾਜ ਹੀ ਸਿਰਫ ਅਜਿਹੇ ਹਨ ਜੋ ਪ੍ਰਮੁੱਖ ਰੂਪ ਵਿੱਚ ਸੱਪ ਹੀ ਖਾਂਦੇ ਹਨ। ਛੋਟੇ ਸੱਪ ਅਤੇ ਵੱਡੇ ਆਕਾਰ ਦੀਆਂ ਕੁਝ ਜਾਤੀਆਂ ਦੇ ਸੱਪਾਂ ਦੇ ਬੱਚੇ ਕਿਰਲਿਆਂ ਕੀੜਿਆਂ ਉਹਨਾਂ ਦੇ ਲਾਰਵਿਆਂ ਅਤੇ ਬਿਛੂਆਂ ਤੇ ਰੀਡੋਇਆਂ ਨੂੰ ਖਾ ਕੇ ਗੁਜ਼ਾਰਾ ਕਰਦੇ ਹਨ। ਅਸੀਂ ਇਸ ਗੱਲ ਬਾਰੇ ਬਹੁਤ ਥੋੜ੍ਹੀ ਜਾਣਕਾਰੀ ਰੱਖਦੇ ਹਾਂ ਕਿ ਕਿਹੜੇ ਵਿਸ਼ੇਸ਼ ਸੱਪ ਕਿਸ ਕਿਸਮ ਦੇ ਕੀੜਿਆਂ, ਬਿੱਛੂਆਂ, ਕਿਰਲਿਆਂ ਅਤੇ ਰੀਡੋਇਆਂ ਨੂੰ ਪਹਿਲ ਦਿੰਦੇ ਹਨ।

ਖੁਰਾਕ ਹਾਸਿਲ ਕਰਨ ਦੇ ਢੰਗ ਵੱਖ ਵੱਖ ਜਾਤੀਆਂ ਵਿੱਚ ਬੜੇ ਅੱਡ-ਅੱਡ ਹਨ। ਫਨੀਅਰ ਅਤੇ ਵਾਇਪਰ ਵਰਗੇ ਜ਼ਹਿਰੀਲੇ ਸੱਪ ਬੜੇ ਅਨੂਠੇ ਜੰਤਰ ਨਾਲ ਲੈਸ ਹੁੰਦੇ ਹਨ ਜਿਹੜੇ ਸ਼ਿਕਾਰ ਵਿਚ ਜ਼ਹਿਰ ਭਰਨ, ਫੜਨ ਅਤੇ ਮਾਰਨ ਵਿੱਚ ਉਹਨਾਂ ਲਈ ਕਾਰਗਾਰ ਸਹਾਈ ਹੁੰਦੇ ਹਨ। ਹਾਨੀ-ਰਹਿਤ ਸੱਪ, ਜਿਵੇਂ ਛੀਬੜ, ਚੂਹੇ ਮਾਰ, ਪਾਣੀ ਦੇ ਸੱਪ ਅਤੇ ਕੀਲ ਬੈਕ ਆਪਣੇ ਸ਼ਿਕਾਰ ਨੂੰ ਫੜ ਕੇ ਜੀਊਂਦਾ ਹੀ ਨਿਗਲ ਜਾਂਦੇ ਹਨ। ਪ੍ਰੰਤੂ ਕੁਝ 'ਹਾਨੀ ਰਹਿਤ' ਸੱਪਾਂ ਅੰਦਰ ਸਚਮੁੱਚ



ਹੋਰ ਸੱਪਾਂ ਵਾਂਗ ਅਜਗਰ ਵੀ ਜੀਵ ਖਾਂਦਾ ਹੈ। ਇਥੇ ਇਕ ਛੋਟਾ ਅਜਗਰ ਘੂਸ (ਚੂਹੇ ਵਰਗਾ ਜਾਨਵਰ) ਨੂੰ ਖਾ ਰਿਹਾ ਹੈ।



ਨਾਗਰਾਜ ਕੇਵਲ ਸੱਪਾਂ ਨੂੰ ਹੀ ਖਾਂਦਾ ਹੈ। ਇਥੇ ਇਕ ਨਾਗ ਚੂਹੇ ਖਾਣੇ ਸੱਪ ਨੂੰ ਲੱਗਭਗ ਨਿਗਲਣ ਵਾਲਾ ਹੈ।

ਜ਼ਹਿਰ ਹੁੰਦੀ ਹੈ ਜਿਹੜੀ ਕਿ ਉਹਨਾਂ ਦੇ ਆਹਾਰ ਡੱਡੂਆਂ, ਮੱਛੀਆਂ, ਕੀੜਿਆਂ ਅਤੇ ਕਿਰਲਿਆਂ ਨੂੰ ਅਹਿਲ ਕਰ ਦਿੰਦੀ ਹੈ। ਕੁਝ ਜ਼ਹਿਰ-ਰਹਿਤ ਸੱਪ ਜਿਵੇਂ ਅਜਗਰ, ਦੁਮੂੰਹੀ ਅਤੇ ਦੌੜਾਕ ਆਪਣੇ ਸ਼ਿਕਾਰ ਉਤੇ ਹੱਲਾ ਬੋਲ ਕੇ ਉਸ ਨੂੰ ਅਚਾਨਕ ਦਬੋਚ ਕੇ ਆਪਣੇ ਜ਼ੋਰਦਾਰ ਵਲਾਂ ਦੁਆਰਾ ਘੁੱਟ ਕੇ ਮਾਰ ਦਿੰਦੇ ਹਨ। ਕਈ ਵਾਰੀ ਬੰਦੀਖਾਨੇ ਵਿੱਚ ਸੱਪ ਮੁਰਦਾ ਜੀਵਾਂ ਨੂੰ ਖਾਣੋਂ ਨਾਹ ਕਰ ਦਿੰਦੇ ਹਨ, ਹੋ ਸਕਦਾ ਹੈ ਕਿ ਸ਼ਿਕਾਰ ਦਾ ਪਿੱਛਾ ਕਰਨ ਅਤੇ ਫੜਨ ਦੀ ਪ੍ਰਕ੍ਰਿਆ ਉਹਨਾਂ ਦੀ ਖੁਰਾਕ ਦੇ ਸਿਲਸਿਲੇ ਦਾ ਇੱਕ ਵਿਸ਼ੇਸ਼ ਅੰਗ ਹੋਵੇ, ਜਿਵੇਂ ਨਮੀ, ਰੌਸ਼ਨੀ ਅਤੇ ਤਾਪਮਾਨ ਹਨ ਪਰ ਦੂਜੇ ਪਾਸੇ ਕਈ ਵਾਰੀ ਸੱਪਾਂ ਨੂੰ ਸੜਕਾਂ ਕੰਢੇ ਚਿਰਾਂ ਦੇ ਮਰੇ ਗਲੇ-ਸੜੇ ਜਾਨਵਰਾਂ ਅਤੇ ਬਦਬੂਦਾਰ ਪਿੰਜਰਾਂ ਵਿਚੋਂ ਮਾਸ ਦੇ ਟੁਕੜੇ ਖਾਂਦਿਆਂ ਵੇਖਿਆ ਗਿਆ ਹੈ।

ਸੱਪਾਂ ਨੂੰ ਆਪਣੇ ਸ਼ਿਕਾਰ ਨੂੰ ਨਿਗਲਣਾ ਪੈਂਦਾ ਹੈ। ਇੱਕ ਸੱਪ ਨੂੰ ਆਪਣੇ ਮੂੰਹ ਨਾਲੋਂ ਦੋ ਤਿੰਨ ਗੁਣਾ ਵੱਡੇ ਡੱਡੂ ਨੂੰ ਫੜ ਕੇ ਮਿੰਟਾਂ ਵਿੱਚ ਨਿਗਲਦੇ ਵੇਖਣਾ ਬੜਾ ਹੈਰਾਨੀ ਵਾਲਾ ਹੁੰਦਾ ਹੈ। ਸੱਪਾਂ ਦੇ ਦੰਦ ਕਤਾਰਾਂ ਵਿੱਚ ਹੁੰਦੇ ਹਨ ਜੋ ਅੰਦਰ ਵਲ ਮੁੜੇ ਹੋਏ ਹੁੰਦੇ ਹਨ। ਕੁਝ-ਕੁਝ ਸਿਲਾਈ-ਮਸ਼ੀਨ ਦੇ ਦੰਦਿਆਂ ਵਾਂਗ ਕੱਪੜੇ ਨੂੰ ਅੱਗੇ ਤੋਂ ਅੱਗੇ ਖਿਸਕਾਉਂਦੇ ਰਹਿੰਦੇ ਹਨ। ਸੱਪਾਂ ਦੇ ਜਬਾੜੇ, ਖੱਲੜੀ ਅਤੇ ਭੋਜਨ ਦੀ ਨਲੀ ਬਹੁਤ ਫੈਲਣ ਯੋਗ ਹੁੰਦੀ ਹੈ। ਪ੍ਰੰਤੂ ਅਜਗਰ ਦੇ ਚੀਤੇ ਜਾਂ ਜੁਆਨ ਹਿਰਨ ਨੂੰ ਅਤੇ ਫਨੀਅਰ ਦੇ ਘੂਸ (ਚੂਹੇ ਵਰਗਾ ਜਾਨਵਰ) ਨੂੰ ਸਾਬਤ ਨਿਗਲਣ ਦੀਆਂ ਸੂਚਨਾਵਾਂ ਆਮ ਤੌਰ ਤੇ ਅਤਿਕਥਨੀ ਹੀ ਹਨ।

## ਸਹਿਵਾਸ, ਪ੍ਰਜਨਣ ਅਤੇ ਨਸਲ-ਵਾਧਾ

ਬਹੁਤ ਸਾਰੇ ਸੱਪ ਸਾਲ ਵਿੱਚ ਕੇਵਲ ਇੱਕ ਵਾਰ ਹੀ ਆਪਣੀ ਜਾਤੀ ਦੀ ਮਦੀਨ ਨਾਲ ਭੋਗ ਕਰਦੇ ਹਨ। ਹਰ ਇੱਕ ਜਾਤੀ ਦੀ ਆਪੋ ਆਪਣੀ ਕਾਮ-ਰੁੱਤ ਹੁੰਦੀ ਹੈ। ਦੱਖਣੀ ਭਾਰਤ ਵਿਚ ਬਹੁਤੀਆਂ ਜਾਤੀਆਂ ਵਿੱਚ ਭੋਗ ਦੀਆਂ ਦੋ ਰੁੱਤਾਂ ਹੁੰਦੀਆਂ ਹਨ। ਉਹਨਾਂ ਵਿੱਚ ਬਘਿਆੜਾ ਸੱਪ, ਸੂਸ਼ਾ ਬਾਸ਼ਾ, ਸਜਿਆ ਹੋਇਆ ਸੱਪ, ਹੁਰਵਾ ਅਤੇ ਫੂਰਸਾ ਸੱਪ ਹਨ।

ਸੱਪ ਯੋਨ ਸਹਿਵਾਸ ਰਾਹੀਂ ਹੀ ਸੰਤਾਨ ਦੀ ਉਤਪਤੀ ਕਰਦੇ ਹਨ। ਨਰ ਦੀ ਪੂਛ ਵਿਚ ਇਕ ਪਲਟਾਊ ਲਿੰਗ ਹੁੰਦਾ ਹੈ। ਭੋਗ ਲਈ ਸਾਥੀਆਂ ਦਾ ਪਤਾ ਗੰਧ ਦੁਆਰਾ ਲਾਇਆ ਜਾਂਦਾ ਹੈ। ਨਰ ਅਤੇ ਮਦੀਨ ਦੋਹਾਂ ਦੀ ਪੂਛ ਦੇ ਮੁੱਢ ਗੁਦਾ ਦੀ ਮੋਰੀ ਵਿਚ ਗੰਧ-ਗ੍ਰੰਥੀਆਂ ਹੁੰਦੀਆਂ ਹਨ। ਮਦੀਨ ਦੀਆਂ ਥੋੜ੍ਹੀਆਂ ਕੁ ਵੱਡੀਆਂ ਹੁੰਦੀਆਂ ਹਨ। ਹਰ ਇੱਕ ਜਾਤੀ ਦਾ ਮੁਸ਼ਕ ਵੱਖਰਾ ਹੁੰਦਾ ਹੈ। ਕਈਆਂ ਦੀ ਗੰਧ ਬੜੀ ਭੈੜੀ ਤੇ ਕਈਆਂ ਦੀ ਖੁਸ਼ਗਵਾਰ ਹੁੰਦੀ ਹੈ। ਕਿਆਸ ਕੀਤਾ ਜਾਂਦਾ ਹੈ ਕਿ ਉਤਪਤੀ ਦੇ ਮੌਸਮ ਵਿੱਚ ਹਰ ਇੱਕ ਸੱਪ ਆਪਣੀ ਵਿਸ਼ੇਸ਼ ਵਾਸਨਾ ਆਪਣੇ ਪਿੱਛੇ ਖਿਲਾਰ ਜਾਂਦਾ ਹੈ। ਖਾਸ ਤੌਰ ਤੇ ਸੰਗਚੂਰ ਗੰਧ ਦੁਆਰਾ ਖਿੱਚੇ ਜਾਂਦੇ ਹਨ ਅਤੇ ਦੂਸਰੇ ਸੰਗਚੂਰ ਦੀ ਗੰਧ ਦਾ ਹੁੰਗਾਰਾ ਦਿੰਦੇ ਹਨ।

ਸਹਿਵਾਸ ਦਾ ਢੰਗ ਬੜਾ ਅਨੋਖਾ ਅਤੇ ਵੱਖੋ-ਵੱਖਰਾ ਹੁੰਦਾ ਹੈ। ਨਰ ਛੀਬਾ ਸੱਪ ਆਪਣੀ ਸੰਭਾਵੀ ਮਦੀਨ ਨੂੰ ਗਰਦਨ ਅਤੇ ਸਰੀਰ ਦੇ ਮੱਧ ਜਬਾੜੇ ਨਾਲ ਕਾਬੂ ਕਰਦਾ ਹੈ ਅਤੇ ਉਸ ਨੂੰ ਉਸਦੇ ਸਰੀਰ ਦੀ ਲੰਬਾਈ ਦੇ ਨਾਲ ਹਿਲੋਰੇ ਦਿੰਦਾ ਹੋਇਆ ਉਤੇਜਿਤ ਕਰਦਾ ਹੈ। ਸੱਪਾਂ ਦੇ ਜੰਗ ਵਿੱਚ ਛੀਬੜ ਸੱਪ ਆਮ ਤੌਰ ਤੇ ਦਰਖਤਾਂ ਵਿੱਚ ਭੋਗ ਕਰਦੇ ਹਨ, ਧਾਰੀਦਾਰ



ਪਾਣੀ ਦਾ ਸੱਪ ਜਨਵਰੀ ਮਹੀਨੇ ਵਿਚ 35 ਆਂਡੇ ਦਿੰਦਾ ਹੋਇਆ



ਸੱਪ ਆਪਣੀ ਕੰਜ ਸਾਲ ਵਿਚ ਕਈ ਵਾਰ ਉਤਾਰਦੇ ਹਨ। ਇਹ ਵਿਸ਼ੇਸ਼ ਪ੍ਰਕ੍ਰਿਆ ਸੱਪਾਂ ਦੇ ਵਧਣ ਦਾ ਤਰੀਕਾ ਹੈ।

ਕੀਲ ਬੈਕ ਸੱਪ ਜਮੀਨ ਤੇ ਖੁੱਲ੍ਹੀਆਂ ਥਾਵਾਂ ਉਤੇ ਭੋਗ ਕਰਦੇ ਹਨ। ਕਾਮ ਉਤੇਜਨਾ ਸਮੇਂ ਮਦੀਨ ਅਹਿਲ ਰਹਿੰਦੀ ਹੈ ਜਦੋਂ ਕਿ ਛੋਟਾ ਨਰ ਪੇਟ ਭਾਰ ਰੀਂਗ ਕੇ ਚੜ ਜਾਂਦਾ ਹੈ। ਜੇ ਮਦੀਨ ਰੀਂਗਣ ਵੀ ਲੱਗ ਪਵੇ ਤਾਂ ਵੀ ਉਹ ਇਹ ਹਾਲਤ ਬਰਕਰਾਰ ਰੱਖਦਾ ਹੈ ਅਤੇ ਆਪਣੇ ਲਿੰਗ ਦਾ ਇਕ ਪਾਸਾ ਮਦੀਨ ਦੀ ਯੋਨੀ ਵਿਚ ਪਾਉਣ ਦੇ ਯੋਗ ਹੋ ਜਾਂਦਾ ਹੈ। ਖਲੋ ਕੇ ਨੱਚਦਿਆਂ ਇਕ ਦੂਸਰੇ ਦੁਆਲੇ ਲਿਪਟਦਾ ਕੁਝ ਜਾਤੀਆਂ ਦੇ ਦੋ ਜਾਂ ਵਧੇਰੇ ਸੱਪਾਂ ਵਿੱਚ ਵੇਖਿਆ ਗਿਆ ਹੈ। ਇਹ ਮੈਥੁਨ ਨਹੀਂ ਹੁੰਦਾ ਜਿਵੇਂ ਕਿ ਅਕਸਰ ਸਮਝਿਆ ਜਾਂਦਾ ਹੈ ਬਲਕਿ ਵਾਸਤਵ ਵਿਚ ਨਰ ਸੱਪਾਂ ਵਿੱਚ ਰਸਮੀ ਲੜਾਈ ਹੁੰਦੀ ਹੈ। ਭਾਵੇਂ ਸੱਪਾਂ ਦੀ ਇਸ ਕ੍ਰਿਆ ਦੀ ਠੀਕ-ਠੀਕ ਵਿਆਖਿਆ ਕੋਈ ਨਹੀਂ ਕਰ ਸਕਿਆ ਪ੍ਰੰਤੂ ਅਜਿਹਾ ਲੱਗਦਾ ਹੈ ਕਿ ਇਸ ਦਾ ਕਾਰਣ ਉਹਨਾਂ ਦੇ ਸੀਮਾ ਅਧਿਕਾਰ ਦਾ ਝਗੜਾ ਹੁੰਦਾ ਹੈ।

ਸੱਪਾਂ ਦੀਆਂ ਕਈ ਕਿਸਮਾਂ ਸਗੋਂ ਗੋਹਾਂ ਵਿੱਚ ਵੀ ਅਜਿਹੇ ਨਾਚ ਵੇਖੇ ਗਏ ਹਨ। ਬੰਦੀ ਬਣਾ ਕੇ ਰੱਖੇ ਗਏ ਸੰਗਚੂਰਾਂ ਵਿੱਚ ਅਜਿਹੇ ਨਾਚ ਰਸਮੀ ਨਾ ਰਹਿ ਕੇ ਵਧੇਰੇ ਜਾਤੀ ਭਕਸ਼ਕ ਬਣ ਜਾਦੇ ਹਨ ਅਤੇ ਵਿਜੇਤਾ ਸੰਗਚੂਰ ਛੋਟੇ ਨਰ ਸੰਗਚੂਰ ਨੂੰ ਖਾ ਜਾਂਦਾ ਹੈ।

ਸੱਪਾਂ ਦੀਆਂ ਦੂਸਰੀਆਂ ਜਾਤਾਂ ਪਾਣੀ ਦੇ ਸੱਪ, ਫਨੀਅਰ, ਅਜਗਰ ਅਤੇ ਛੀਬੜ ਸੱਪ ਆਂਡੇ ਦਿੰਦੇ ਹਨ, ਜਦੋਂ ਕਿ ਵਾਇਨ ਸਨੇਕ ਸਮੁੰਦਰੀ ਸੱਪ, ਰੇਤ ਦੇ ਸੱਪ, ਦੁਮੂੰਹੇ ਅਤੇ ਵਾਇਪਰ ਜੀਵਿਤ ਬੱਚੇ ਜਣਦੇ ਹਨ। ਸਹਿਵਾਸ ਅਤੇ ਆਂਡੇ ਦੇਣ ਵਿਚਕਾਰ 60 ਤੋਂ 80 ਦਿਨ ਤਕ ਦਾ ਸਮਾਂ ਹੁੰਦਾ ਹੈ ਜਿਹੜਾ ਕਿ 343 ਖੰਡਾਂ ਵਿਚ ਜ਼ਿਆਦਾਤਰ ਜੀਵਾਂ ਦੇ ਆਂਡੇ ਦਾ ਔਸਤ ਸਮਾਂ ਹੈ, ਭਾਵੇਂ ਕਿ ਕੁਝ ਰੇਂਗੂ ਜੀਵ ਇਸ ਲਈ 100 ਦਿਨ ਤਕ ਵੀ ਲੈਂਦੇ ਹਨ। ਆਮ ਤੌਰ ਤੇ ਮਦੀਨ ਕਿਸੇ ਯੋਗ ਓਟ ਵਿਚ ਆਂਡੇ ਦਿੰਦੀ ਹੈ, ਜਿਵੇਂ ਕਿ ਚੂਹਿਆਂ ਦੀ ਖੁੱਡ, ਦਰਖਤਾਂ ਦਾ ਖੋਲ ਜਾਂ ਹੇਠਲੀ ਛਿੱਲ, ਬਰਮੀਆਂ, ਗਲੇ-ਸੜੇ ਪੱਤੇ ਜਿਥੇ ਕਿ ਉਹ ਉਹਨਾਂ ਨੂੰ ਇਕੱਲਿਆਂ ਛੱਡ ਸਕੇ। ਸੰਗਚੂਰ, ਫਨੀਅਰ ਡੱਬੀਆਂ ਵਾਲੇ, ਕੀਲ ਬੈਕ, ਅਜਗਰ, ਨਾਗਰਾਜ ਅਤੇ ਕੁਝ ਦੂਸਰੇ ਸੱਪ ਆਂਡੇ ਸੇਣ ਦੇ ਕੁਝ ਸਮੇਂ ਤੱਕ ਆਂਡਿਆਂ ਕੋਲ ਠਹਿਰਦੇ ਹਨ। ਜਦੋਂ ਤੱਕ ਬੱਚੇ ਨਿਕਲ ਨਹੀਂ ਆਉਂਦੇ ਨਾਗਰਾਜ ਮਦੀਨ ਬੜੀ ਮਿਹਨਤ ਨਾਲ ਪੱਤੇ ਇੱਕਠੇ ਕਰਕੇ, ਆਲ੍ਹਣਾ ਬਣਾ ਕੇ ਉਸ ਦੀ ਤਹਿ ਵਿੱਚ ਆਂਡੇ ਦਿੰਦੀ ਹੈ। ਧਰਨੇ ਬੈਠੀ ਅਜਗਰ ਆਪਣੇ ਪੱਠਿਆਂ ਦੇ ਝਟਕਿਆਂ ਨਾਲ ਆਪਣੇ ਸਰੀਰ ਦਾ ਤਾਪਮਾਨ ਵਧਾਉਂਦੀ ਹੈ।

ਬੱਚੇ ਚੰਮਹਾਰ ਆਂਡਿਆ ਵਿੱਚੋਂ ਆਪਣੇ ਨੱਕ ਉਤੇ ਉਗੇ ਦੰਦ ਨਾਲ ਅੰਡ-ਕਵਚ ਨੂੰ ਪਾੜ ਕੇ ਬਾਹਰ ਆ ਜਾਂਦੇ ਹਨ। ਨੱਕ ਉਪਰ ਬਾਹਰ ਨੂੰ ਉਭਰਿਆ ਹੋਇਆ ਇਹ ਖਾਸ ਦੰਦ ਪਿਛੋਂ ਆਪਣੇ ਆਪ ਅਲੋਪ ਹੋ ਜਾਂਦਾ ਹੈ। ਜਦੋਂ ਬੱਚੇ ਬਾਹਰ ਆ ਜਾਂਦੇ ਹਨ ਤਾਂ ਆਮ ਤੌਰ ਤੇ ਮਦੀਨ ਉਹਨਾਂ ਨੂੰ ਇਕੱਲਿਆਂ ਛੱਡ ਜਾਂਦੀ ਹੈ। ਛੋਟੇ ਸਪੋਲੀਏ ਜਰਦੀ ਕਾਰਣ ਮੋਟੇ ਹੁੰਦੇ ਹਨ ਅਤੇ ਵੱਖ ਹੋਣ ਤੋਂ ਪਹਿਲਾਂ ਆਮ ਤੌਰ ਤੇ ਇੱਕ ਹਫਤੇ ਤਕ ਸਮੂਹਿਕ ਰੂਪ ਵਿਚ ਰਹਿੰਦੇ ਹਨ। ਬਹੁਤ ਸਾਰੇ ਨਵ-ਜਨਮੇਂ ਸਪੋਲੀਏ ਵੱਡੇ ਗੰਡੋਇਆਂ ਤੋਂ ਲੰਮੇ ਨਹੀਂ ਹੁੰਦੇ ਅਤੇ ਪੰਛੀਆਂ, ਕਿਰਲੀਆਂ, ਨਿਉਲਿਆਂ, ਇਥੋਂ ਤਕ ਕਿ ਡੱਡੂਆਂ ਦਾ ਸ਼ਿਕਾਰ ਹੋ ਜਾਂਦੇ ਹਨ। ਇੱਕ ਨਵ-ਜਨਮੇਂ ਸਪੋਲੀਏ ਦੇ ਜੀਉਂਦੇ ਰਹਿਣ ਦੀ ਸੰਭਾਵਨਾ ਬਹੁਤ ਘੱਟ ਹੁੰਦੀ ਹੈ। ਜਨਮ ਦੇ ਬਾਅਦ ਕੁਝ ਹਫਤਿਆਂ ਦੇ ਨਾਜੁਕ ਸਮੇਂ ਵਿਚ ਜੇ ਉਹ ਬਚ ਜਾਂਦੇ ਹਨ ਤਾਂ ਮਾਤਰ ਆਪਣੇ ਭਾਗ ਅਤੇ ਆਪਣੇ ਨੂੰ ਛੁਪਾ ਕੇ ਰਖਣ ਦੀ ਸਹਿਜ ਪ੍ਰਵਿਤੀ, ਭੁਲਾਂਦਰੇ ਪਾਉਣ ਦੀ ਯੋਗਤਾ, ਖਤਰਨਾਕ ਦੀ ਨਕਲ

ਅਤੇ ਕਈ ਵਾਰੀ ਉਸ ਨੂੰ ਜ਼ਿੰਦਗੀ ਦਾ ਸਭ ਤੋਂ ਨਾਜ਼ਕ ਸਮਾਂ ਨਿਰੋਲ ਝਕਾਈ ਦੇ ਕੇ ਲੰਘਾਉਣਾ ਪੈਂਦਾ ਹੈ ਜੇ ਕਾਫੀ ਮਾਤਰਾ ਵਿੱਚ ਖੁਰਾਕ ਉਪਲਬਧ ਹੋਵੇ, ਜੋ ਅਕਸਰ ਹੁੰਦੀ ਹੀ ਹੈ, ਜਿਵੇਂ ਕਿ ਮਿਸਾਲ ਦੇ ਤੌਰ 'ਤੇ ਵਿਕਾਸ ਦੇ ਅਨੁਰੂਪ ਡੱਡਾਂ ਆਦਿ ਦਾ ਵੀ ਪ੍ਰੌਢ ਹੋ ਜਾਣਾ ਤਾਂ ਬੱਚੇ ਬੜੀ ਛੇਤੀ ਵਿਕਾਸ ਕਰਦੇ ਹਨ। ਪਹਿਲੇ ਦੋ-ਤਿੰਨ ਮਹੀਨਿਆ ਵਿੱਚ ਹੀ ਆਕਾਰ 'ਚ ਦੁਗਣੇ ਹੋ ਜਾਂਦੇ ਹਨ। ਇੱਕ ਬੰਦੀ ਭਾਰਤੀ-ਚਟਾਨੀ-ਅਜਗਰ ਦੋ ਸਾਲ ਦੇ ਸਮੇਂ ਵਿੱਚ ਹੀ ਇੱਕ ਮੀਟਰ ਤੋ 3.5 ਮੀਟਰ ਹੋ ਗਿਆ। ਬਾਲਗ ਸੱਪ ਆਮ ਤੌਰ ਤੇ ਆਪਣੇ ਮਾਂ ਪਿਉ ਦਾ ਰੂਪ ਹੀ ਹੁੰਦੇ ਹਨ, ਪਰ ਬਿਲਕੁਲ ਵੱਖਰੇ ਹੀ ਜਾਪਦੇ ਹਨ ਅਤੇ ਇਹ ਗੱਲ ਸੱਪਾਂ ਦੀ ਪਛਾਣ ਕਰਨ ਵਾਲੇ ਲਈ ਭੁਲੇਖੇ ਦਾ ਕਾਰਣ ਵੀ ਬਣ ਸਕਦੀ ਹੈ। ਇਸ ਤਰ੍ਹਾਂ ਦੇ ਅਪਵਾਦਾਂ ਦਾ ਵਰਣਨ ਇਸ ਪੁਸਤਕ ਵਿੱਚ 30 ਜਾਤੀਆਂ ਦੇ ਸੱਪਾਂ ਦੇ ਮੂੰਹ ਮੁਹਾਂਦਰੇ ਦੀ ਵਿਆਖਿਆ ਵਿੱਚ ਕਰ ਦਿੱਤਾ ਗਿਆ ਹੈ। ਇੱਕ ਸਪੋਲੀਆ ਮਹੀਨੇ ਜਾਂ ਦੋ ਮਹੀਨੇ ਵਿਚ ਆਪਣੀ ਖੱਲੜੀ ਨਾਲੋਂ ਕਾਫੀ ਵੱਡਾ ਹੋ ਜਾਂਦਾ ਹੈ ਜਿਸ ਵਿੱਚੋਂ ਉਸ ਨੂੰ ਰੀਂਗ ਕੇ ਬਾਹਰ ਆਉਣਾ ਪੈਂਦਾ ਹੈ ਭਾਵ ਕੰਜ ਉਤਾਰਨੀ ਪੈਂਦੀ ਹੈ। ਕੁੰਜ ਉਤਾਰਨ ਤੋਂ ਹਫਤਾ ਭਰ ਪਹਿਲਾਂ ਦੇ ਸਮੇਂ ਦੌਰਾਨ ਸੱਪ ਸੁਸਤ ਹੋ ਜਾਂਦਾ ਹੈ ਅਤੇ ਰੰਗ ਅਤੇ ਅੱਖਾਂ ਧੁੰਦਲੀਆਂ ਜਾਂ ਨੀਲੀਆਂ ਜਿਹੀਆਂ ਹੋ ਜਾਂਦੀਆਂ ਹਨ। ਕੰਜ ਉਤਾਰਨ ਤੋਂ ਐਨ ਪਹਿਲਾਂ ਅੱਖਾਂ ਦੁਬਾਰਾ ਸਾਫ਼ ਹੋ ਜਾਂਦੀਆਂ ਹਨ ਤੇ ਸੱਪ ਪੁਰਾਣੀ ਖੱਲ ਤੋਂ ਛੁਟਕਾਰਾ ਪਾਉਣ ਲਈ ਪੂਰੀ ਕੋਸ਼ਿਸ਼ ਕਰਦਾ ਹੈ ਜਿਵੇਂ ਉਸ ਨੂੰ ਇਸ ਨਾਲ ਬੜੀ ਪਰੇਸ਼ਾਨੀ ਹੋ ਰਹੀ ਹੋਵੇ। ਕੁੰਜ ਉਤਾਰਦਿਆਂ ਸਾਰ ਹੀ, ਸੱਪ ਨਵੀਂ ਦਿੱਖ ਵਾਲਾ ਅਤੇ ਚਮਕੀਲਾ ਹੋ ਜਾਂਦਾ ਹੈ। ਸੱਪ ਕੁੰਜ ਦੇ ਨਾਲ ਹੀ ਅੱਖਾਂ ਦੀਆਂ ਟੋਪੀਆਂ ਵੀ ਉਤਾਰ ਦਿੰਦਾ ਹੈ ਜਿਹੜੀਆਂ ਕਿ ਚੱਮੜੀ ਦੇ ਨਾਲ ਹੀ ਬਾਹਰ ਆ ਜਾਂਦੀਆਂ ਹਨ ਅਤੇ ਕਈ ਵਾਰ ਤਾਂ ਦੰਦ, ਵਿਸ਼-ਦੰਦ ਏਥੋਂ ਤੱਕ ਕਿ ਜੀਭ ਦੇ ਅਗਲੇ ਭਾਗ (ਤਾਂ ਕਿ ਜੀਭ ਹਮੇਸ਼ਾ ਸੰਵੇਦੀ ਬਣੀ ਰਹੇ) ਨੂੰ ਵੀ ਉਤਾਰ ਦਿੰਦਾ ਹੈ।

ਜੰਗਲ ਵਿੱਚ ਰਹਿਣ ਵਾਲੇ ਸੱਪਾਂ ਦੀ ਉਮਰ ਕਿੰਨੀ ਕੁ ਲੰਮੀ ਹੁੰਦੀ ਹੈ, ਇਸ ਬਾਰੇ ਕੋਈ ਨਹੀਂ ਜਾਣਦਾ। ਇਹ ਉਹਨਾਂ ਬਹੁਤ ਸਾਰੀਆਂ ਗੱਲਾਂ 'ਚੋ ਇੱਕ ਹੋਰ ਹੈ, ਜੋ ਅਸੀਂ ਇਹਨਾਂ ਰੀਂਗਣ ਵਾਲੇ ਵੱਖ-ਵੱਖ ਕਿਸਮਾਂ ਦੇ ਜੀਵਾਂ ਬਾਰੇ ਨਹੀਂ ਜਾਣਦੇ। ਵਿਅਕਤੀਗਤ ਸੱਪ ਪਾਲਣ ਵਾਲਿਆਂ ਅਤੇ ਭਾਰਤ-ਅਮਰੀਕਾ ਦੇ ਚਿੜੀਆਘਰਾਂ ਵਿਚ ਸੱਪਾਂ ਦੀ ਉਮਰ ਬਾਰੇ ਹੇਠਾਂ ਦਿੱਤਾ ਰੀਕਾਰਡ ਬੜਾ ਦਿਲਚਸਪ ਹੈ :

| *ਸੱਪ* | *ਸਾਲ* | *ਮਹੀਨੇ* | *ਸੰਸਥਾ ਜਾਂ ਵਿਅਕਤੀ* |
|---|---|---|---|
| 1. ਭਾਰਤੀ ਅਜਗਰ | 34 | 2 | ਯੂਜੀਨੀਆ ਐਸ ਸ਼ੋਰੋਕ |
| 2. ਰੇਤ ਦਾ ਆਮ ਦੁਮੂੰਹਾ ਸੱਪ | 13 | 10 | ਫ਼ਿਲਾਡੈਲਫੀਆ ਦਾ ਚਿੜੀਆਘਰ |
| 3. ਭਾਰਤੀ ਛੀਬੜ | 10 | 7 | ਸਟੈਟਨ ਆਈਲੈਂਡ ਦਾ ਚਿੜੀਆਘਰ |
| 4. ਪੱਟੀਦਾਰ ਸੰਗਚੂਰ | 11 | 6 | ਸੇਂਟ ਲੂਈਸ ਚਿੜੀਆਘਰ |
| 5. ਭਾਰਤੀ ਨਾਗ | 21 | 6 | ਲਿੰਕਨ ਪਾਰਕ ਚਿੜੀਆਘਰ |
| 6. ਆਰੀ ਚਾਨਾ ਵਾਇਪਰ | 10 | 3 | ਸਾਨ ਦਿਆਗੋ ਚਿੜੀਆਘਰ |

## ਗਤੀਸ਼ੀਲਤਾ

ਜ਼ਿਆਦਾਤਰ ਸੱਪ ਦਰਖ਼ਤਾਂ ਆਦਿ ਉਪਰ ਚੜ੍ਹ ਸਕਦੇ ਹਨ ਅਤੇ ਲੱਗਭਗ ਸਾਰੇ ਹੀ ਤੈਰ ਸਕਦੇ ਹਨ। ਏਥੋਂ ਤੱਕ ਕਿ ਇੱਕ ਸੱਪ ਤਾਂ ਹਵਾ ਵਿੱਚ ਉਡ ਵੀ ਸਕਦਾ ਹੈ। (ਦੇਖੋ ਉਡਣੇ ਸੱਪ)। ਬਹੁਤ ਸਾਰੇ ਬਿਰਛ ਵਾਸੀ ਜਿਵੇਂ ਕਿ ਜਿਸਤੀ ਪਿੱਠ ਵਾਲਾ ਖ਼ਾਸ ਕਰਕੇ ਉੱਪਰ ਚੜ੍ਹਨ ਦੀ ਯੋਗਤਾ ਰੱਖਦਾ ਹੈ। ਅਜਿਹੇ ਸੱਪਾਂ ਦੇ ਪੇਟ ਦੇ ਚਾਨੇ ਦੰਦੇਦਾਰ ਅਤੇ ਸਰੀਰ ਪਤਲੇ ਤੇ ਮਜ਼ਬੂਤ ਹੁੰਦੇ ਹਨ। ਸਮੁੰਦਰੀ ਸੱਪ ਆਪਣੀਆਂ ਚੱਪੂਨੁਮਾਂ ਪੂਛਾਂ ਨਾਲ ਅੱਗੇ ਵਧਦੇ ਹਨ ਅਤੇ 5 ਘੰਟੇ ਤੱਕ ਸਾਹ ਰੋਕ ਸਕਦੇ ਹਨ। ਖੁਸ਼ਕੀ ਦੇ ਕੁਝ ਸੱਪਾਂ, ਜਿਵੇਂ ਕਿ ਰੇਤ ਦੀਆਂ ਦੁਮੂੰਹੀਆਂ ਅਤੇ ਚਾਨੇ ਰੂਪੀ ਪੂਛ ਵਾਲੇ ਸੱਪਾਂ ਦੇ ਸਿਰ ਬੜੇ ਮਜ਼ਬੂਤ ਅਤੇ ਸ਼ਕਲ ਬੇਲਚੇ ਵਰਗੀ ਜਾਂ ਤਿੱਖੀ ਹੁੰਦੀ ਹੈ ਜੋ ਖਾਸ ਤੌਰ ਤੇ ਖੁੱਡਾਂ ਖੋਦਣ 'ਚ ਮਦਦ ਕਰਦੀ ਹੈ।

ਜੀਵਾਂ ਦੀ ਵਿਦਿਆ ਦਾ ਵਿਸ਼ੇਸ਼ਗ ਪ੍ਰੋ. ਕਾਰਲ ਗੈਂਜ ਸੱਪਾਂ ਦੀ ਗਤੀਸ਼ੀਲਤਾ ਬਾਰੇ ਹੇਠ ਲਿਖੇ ਅਨੁਸਾਰ ਵਰਨਣ ਕਰਦਾ ਹੈ :

ਸੱਪ ਚਾਰ ਤਰੀਕਿਆਂ ਵਿੱਚੋਂ ਇੱਕ ਨਾਲ ਚਲਦੇ ਹਨ ਜਿਹੜੇ ਕਿ ਉਹਨਾਂ ਦੇ ਸਰੀਰ ਅਤੇ ਮਾਹੌਲ ਵਿਚਲੀ ਰਗੜ ਦੀ ਵਰਤੋ ਦੀ ਵਿਧੀ ਕਾਰਣ ਭਿੰਨਤਾ ਰਖਦੇ ਹਨ। ਸਾਰੇ ਸੱਪ ਪਹਿਲੇ ਦੋ ਤਰੀਕਿਆਂ ਦਾ ਪ੍ਰਯੋਗ ਕਰ ਸਕਦੇ ਹਨ। ਪਰ ਕੁਝ ਸੱਪ ਹੀ ਆਖਰੀ ਦੋ ਤਰੀਕਿਆਂ ਦੀ ਵਰਤੋਂ ਕਰਦੇ ਹਨ ਅਤੇ ਫਿਰ ਵੀ ਵਰਤੇ ਜਾਣ ਵਾਲੇ ਢੰਗ ਸਰੀਰ ਦੇ ਅਗਲੇ ਅਤੇ ਪਿਛਲੇ ਹਿੱਸੇ ਦੇ ਪ੍ਰਯੋਗ ਕਾਰਣ ਵਧੇਰੇ ਹੋ ਸਕਦੇ ਹਨ ਅਤੇ ਇਹ ਢੰਗ ਪਹਿਲਾ ਢੰਗ ਹੈ, ਲਹਿਰਾ ਕੇ, ਵਲ ਖਾ ਕੇ ਚਲਣ ਦਾ। ਸੱਪ ਆਪਣੇ ਸਰੀਰ ਨੂੰ ਟੇਢੇ ਰੂਪ ਅੰਗਰੇਜ਼ੀ ਦੇ ਅੱਖਰ ਐਸੱ (S) ਵਰਗਾ ਬਣਾ ਕੇ ਧਰਤੀ ਦੇ ਉੱਭਰੇ ਭਾਗਾਂ, ਜਿਵੇਂ ਘਾਹ ਦੀਆਂ ਤਿੜਾਂ, ਛੋਟੇ-ਛੋਟੇ ਰੋੜੇ ਕੰਕਰਾਂ, ਦਰਖਤ ਦੀਆਂ ਟਹਿਣੀਆਂ ਜਾਂ ਛਿੱਲ ਆਦਿ ਨਾਲ ਵਲ ਮਾਰ ਕੇ ਅੱਗੇ ਵੱਧਦਾ ਹੈ। ਜਿਉਂ-ਜਿਉਂ ਸੱਪ ਵਡੇਰੀ ਉਮਰ ਦੇ (ਅਤੇ ਭਾਰੇ) ਹੁੰਦੇ ਜਾਂਦੇ ਹਨ ਜਾਂ ਜਦ ਉਹ ਉਤੇਜਿਤ ਹੁੰਦੇ ਹਨ, ਬਦਲ ਵੀ ਸਕਦੇ ਹਨ। ਉਦੋਂ ਪੇਟ ਦੀ ਅੱਗੇ-ਪਿੱਛੇ ਹੋਣ ਵਾਲੀ ਸਤ੍ਹਾਂ ਰਾਹੀਂ ਸਰੀਰ ਦਾ ਜ਼ੋਰ ਧਰਤੀ ਉੱਤੇ ਸਰਕਣ ਲਈ ਕੁੰਡਲਾਂ ਵਿਚ ਭਰ ਜਾਂਦਾ ਹੈ, ਜਦ ਕਿ ਅੱਗੇ ਵਧਣ ਦੀ ਗਤੀ ਸਚਲ ਕੁੰਡਲਾਂ ਦੀ ਸ਼ਕਤੀ ਰਾਹੀਂ ਪੈਦਾ ਹੁੰਦੀ ਹੈ। ਤਰੰਗਾਂ ਸਿਰ ਤੋਂ ਪੂਛ ਵਲ ਨੂੰ ਜਾਂਦੀਆਂ ਹਨ। ਇੰਨ-ਬਿੰਨ ਉਸੇ ਤਰ੍ਹਾਂ ਦੀ ਹਿਲਜੁਲ ਜਿਸ ਦੀ ਵਰਤੋਂ ਬਹੁਤ ਸਾਰੀਆਂ ਮੱਛੀਆਂ ਤੈਰਨ ਸਮੇਂ ਕਰਦੀਆਂ ਹਨ। ਸੱਪ ਇਕਸਾਰ ਸੰਗਠਿਤ ਚਾਲ ਵੀ ਚਲ ਸਕਦੇ ਹਨ। ਇਸ ਹਾਲਤ ਵਿੱਚ ਸਰੀਰ ਦਾ ਇੱਕ ਭਾਗ ਧਰਤੀ ਉਤੇ ਅਹਿਲ ਰਹਿੰਦਾ ਹੈ ਜਦ ਕਿ ਬਾਕੀ ਦਾ ਭਾਗ ਨਵੀਂ ਸਥਿਰ ਥਾਂ ਵਲ ਬਾਹਰ ਨੂੰ ਫੈਲਦਾ ਹੈ। ਸਿਰ ਅਤੇ ਗਰਦਨ ਦੀ ਕੁੰਡਲੀ ਬਣ ਜਾਂਦੀ ਹੈ ਅਤੇ ਬਾਕੀ ਦਾ ਧੜ ਨੂੰ ਨਾਲ-ਨਾਲ ਖਿੱਚਦਾ ਹੈ। ਬਿਰਛੀ ਸੱਪ ਇਹ ਤਰੀਕਾ ਪਹਿਲਾਂ ਆਪਣੇ ਸਰੀਰ ਨੂੰ ਸ਼ਾਖ ਨਾਲ ਸਕੋੜੀ ਅਤੇ ਫੇਰ ਨਵੀਂ ਥਾਂ ਬਦਲਦੇ ਹਨ ਜਿਸ ਤੇ ਉਹ ਬਾਕੀ ਦੇ ਸਰੀਰ ਨੂੰ ਕਿਸੇ ਢਿੱਲੀ ਰੱਸੀ ਵਾਂਗ ਉਪਰ ਖਿਚਣ ਤੋਂ ਪਹਿਲਾਂ ਆਪਣੇ ਆਪ ਨੂੰ ਮੁੜ ਸਕੋੜ ਲੈਂਦੇ ਹਨ। ਪ੍ਰਮੁੱਖ ਤੌਰ ਤੇ ਅਜਗਰਾਂ ਅਤੇ ਕੁਝ ਸਰਲ-ਰੇਖੀ ਗਤੀ ਵਿੱਚ ਜੋ ਮੋਟੇ ਸਰੀਰ ਦੇ ਵਾਇਪਰਾਂ ਵਿੱਚ ਵੇਖੀ ਗਈ ਹੈ। ਖੱਲੜੀ ਨੂੰ ਸਰੀਰ ਦੀ ਪੇਟ ਵਲ ਦੀ ਸਤਾਹ ਤੋਂ ਢਿੱਲਾ ਛੱਡ ਦਿੱਤਾ ਜਾਂਦਾ ਹੈ ਅਤੇ ਲੰਬੇ ਪੱਠੇ ਇਸ ਨੂੰ ਅੱਗੇ-ਪਿੱਛੇ ਖਿੱਚ ਸਕਦੇ ਹਨ। ਅੰਤਰੀਵ ਕੰਗਰੋੜ ਆਂਦਰਾਂ ਅਤੇ ਪੱਠਿਆਂ ਉਪਰਲੀ ਢਿੱਲੀ ਗੋਲ ਜਿਹੀ ਨਲੀ ਵਾਂਗ ਅੱਗੇ ਪਿੱਛੇ

ਹੁੰਦੇ ਰਹਿੰਦੇ ਹਨ। ਖੱਲੜੀ ਦਾ ਇੱਕ ਭਾਗ ਸਰੀਰ ਦੇ ਅਗਲੇ ਹਿੱਸੇ ਤੇ ਬਹੁਤ ਅੰਦਰ ਖਿਚਿਆ ਜਾਂਦਾ ਹੈ। ਇਹ ਫਿਰ ਧਰਤੀ ਦੇ ਨਾਲ ਖਿੱਚਿਆ ਜਾਂਦਾ ਹੈ ਜਿਸ ਨਾਲ ਕਿ ਸੰਪਰਕ ਦੀ ਪੱਕੀ ਥਾਂ ਬਣ ਜਾਂਦੀ ਹੈ। ਪੱਠੇ ਧਰਤੀ ਨਾਲ ਇਸ ਸੰਪਰਕ ਵਾਲੀ ਖੱਲੜੀ ਨੂੰ ਰਗਾਂ ਪੱਸਲੀਆਂ ਨਾਲ ਜੋੜ ਕੇ ਫਿਰ ਸੁੰਗੜ ਜਾਂਦੇ ਹਨ ਅਤੇ ਸਰੀਰ ਨੂੰ ਅੱਗੇ ਧਕੇਲਦੇ ਹਨ।

ਇੱਕ ਵਾਰੀ ਪੱਠੇ ਸੁੰਗੜ ਕੇ ਛੋਟੇ ਤੋਂ ਛੋਟੇ ਹੋ ਜਾਣ ਤੇ ਖੱਲੜੀ ਦੂਸਰੇ ਪੱਠਿਆਂ ਦੀ ਮਦਦ ਨਾਲ ਜ਼ਮੀਨ ਨਾਲੋਂ ਸੰਪਰਕ ਤੋੜ ਕੇ ਸੱਪ ਨੂੰ ਅੱਗੇ ਵਧਣ ਵਿਚ ਸਹਾਈ ਹੁੰਦੇ ਹਨ। ਇਹ ਚੱਕਰ ਸੁੰਡੀ ਵਾਂਗ ਪੇਟ ਦੀ ਖੱਲੜੀ ਨੂੰ ਅੱਗੇ ਵਧਾਉਣ ਵਾਲੀ ਹਰਕਤ ਪੈਦਾ ਕਰਦੇ ਹਨ ਅਤੇ ਫਿਰ ਬਹੁਤ ਤੇਜ਼ੀ ਨਾਲ ਨਿਰੰਤਰ ਅੱਗੇ ਵਧਣ ਲਈ ਲਾਭਕਾਰੀ ਹੁੰਦਾ ਹੈ। ਏਸੇ ਢੰਗ ਤੋਂ ਇਸ ਚਾਲ ਦਾ ਨਾਂ ਸਿੱਧੀ ਰੇਖਾ ਦੀ ਗਤੀ ਪੈ ਗਿਆ ਹੈ। ਸਭ ਤੋਂ ਆਖਰੀ ਅਤੇ ਪ੍ਰਭਾਵਸ਼ਾਲੀ ਚਾਲ ਏਧਰ-ਓਧਰ ਲਹਿਰਾ ਕੇ ਚਲਣ ਵਾਲੀ ਹੈ ਜੋ ਆਮ ਰੇਗਿਸਤਾਨ ਦੇ ਤੌਰ ਤੇ ਕੁਝ ਇਕ ਵਾਇਪਰ ਸੱਪਾਂ ਵਿੱਚ ਵੇਖੀ ਗਈ ਹੈ ਭਾਵੇਂ ਕੁਝ ਇਕ ਬੜੇ ਉਤੇਜਿਤ ਸੱਪ ਵੀ ਇਸ ਨਾਲ ਮਿਲਦੀ-ਜੁਲਦੀ ਚਾਲ ਦੀ ਵਰਤੋਂ ਕਰਦੇ ਵੀ ਦੇਖੇ ਗਏ ਹਨ। ਇਸ ਢੰਗ ਵਿੱਚ ਸੱਪ ਹਵਾ ਰਾਹੀਂ ਆਪਣੇ ਸਰੀਰ ਦਾ ਕੁਝ ਭਾਗ ਇੱਕ ਦਿਸ਼ਾ ਤੋਂ ਨਵੀਂ ਦਿਸ਼ਾ ਵਿਚ ਉਪਰ ਨੂੰ ਚੱਕਦਾ ਹੈ ਅਤੇ ਵਲ ਖਾਂਦਾ ਅੱਗੇ ਵੱਧਦਾ ਜਾਂਦਾ ਹੈ। ਇਹ ਢੰਗ ਪ੍ਰਮੁੱਖ ਰੂਪ ਵਿਚ ਸਰਕਦੀ ਰੇਤ ਉਪਰ ਬਹੁਤ ਤੇਜ਼ੀ ਨਾਲ ਨਿਰੰਤਰ ਅੱਗੇ ਵਧਣ ਲਈ ਲਾਭਕਾਰੀ ਹੁੰਦਾ ਹੈ ਤੇ ਜਿੱਥੇ ਅੱਗੇ ਵਧਣ ਲਈ ਕੋਈ ਪਾਸੇ ਵੰਨਾ ਉਭਾਰ ਨਹੀਂ ਹੁੰਦਾ ਅਤੇ ਜਿੱਥੇ ਧਰਤੀ ਏਨੀ ਗਰਮ ਹੁੰਦੀ ਹੈ ਨੇੜਲਾ ਸੰਪਰਕ ਅਣਉਚਿਤ ਹੁੰਦਾ ਹੈ।

## ਦੁਸ਼ਮਣ ਅਤੇ ਬਚਾਓ

ਸੱਪਾਂ ਦੇ ਆਂਡੇ ਅਤੇ ਬੱਚੇ ਕੀੜੀਆਂ, ਭੂੰਡਾਂ ਅਤੇ ਚੂਹਿਆਂ ਤੋ ਲੈ ਕੇ ਨਿਉਲਿਆ, ਕਿਰਲਿਆਂ, ਜਲਚਰਾਂ, ਸ਼ਿਕਾਰੀ ਪਰਿੰਦਿਆਂ ਆਦਿ ਦੀ ਫ਼ੌਜ ਦੁਆਰਾ ਖਾਧੇ ਜਾਂਦੇ ਹਨ ਜਦੋਂ ਕਿ ਜਵਾਨ ਅਤੇ ਵੱਡੇ ਸੱਪ ਆਦਮੀ ਦੁਆਰਾ ਹੀ ਮਾਰੇ ਜਾਂਦੇ ਹਨ। ਛੋਟੀਆਂ ਜਾਤੀਆਂ ਦੇ ਸੱਪ ਸ਼ਿਕਾਰੀ ਪਰਿੰਦਿਆਂ ਅਤੇ ਨਿਉਲਿਆ ਦਾ ਭੋਜਨ ਬਣ ਜਾਂਦੇ ਹਨ। ਨਿਉਲਾ ਸੱਪ ਦਾ ਅਖੌਤੀ ਦੁਸ਼ਮਣ ਹੈ। ਇਹ ਸੱਚ ਹੈ ਕਿ ਇਹ ਛੋਟਾ ਜਿਹਾ ਭੁੱਖੜ ਜਾਨਵਰ ਹਰ ਚਲਣ ਵਾਲੀ ਚੀਜ਼ 'ਤੇ ਹਮਲਾ ਕਰ ਦਿੰਦਾ ਹੈ ਬਸ਼ਰਤੇ ਕਿ ਉਹ ਕਾਫੀ ਨਿੱਕੀ ਹੋਵੇ। ਅਸੀ ਵੇਖਿਆ ਹੈ ਕਿ ਸਾਡੇ ਇਕ ਪਾਲਤੂ ਨਿਉਲੇ ਨੇ ਇਕ ਆਦਮੀ ਦੇ ਐਨ ਪੈਰਾਂ ਹੇਠੋਂ ਸੱਪ ਨੂੰ ਫੜ ਲਿਆ ਸੀ ਜਿਸ ਦਾ ਕਿ ਅਚਾਨਕ ਉਸ ਉਤੇ ਪੈਰ ਆ ਗਿਆ ਸੀ। ਸਾਨੂੰ ਪਤਾ ਹੈ ਕਿ ਉਹ ਹਾਨੀਰਹਿਤ ਸੱਪ ਸੀ। ਪਰ ਜੇ ਇਸ ਵਰਗੀ ਘਟਨਾ ਕਿਸੇ ਹੋਰ ਦੇ ਬਾਗ਼ ਵਿੱਚ ਵਾਪਰੀ ਹੁੰਦੀ ਤਾਂ ਨਿਰਸੰਦੇਹ ਇਹ ਗੱਲ ਧੁੰਮ ਜਾਣੀ ਸੀ ਕਿ ਨਿਓਲਾ ਆਦਮੀਆਂ ਨੂੰ ਖ਼ਤਰਨਾਕ ਸੱਪਾਂ ਦੇ ਡੰਗ ਤੋਂ ਬਚਾਉਂਦਾ ਹੈ।

ਸੱਪਾਂ ਕੋਲ ਵਖੋ ਵੱਖਰੇ ਉਪੱਦਰੀਆਂ ਕੋਲੋਂ ਆਪਣੇ ਆਪ ਨੂੰ ਬਚਾਉਣ ਲਈ ਅੱਡ-ਅੱਡ ਜੁਗਤਾਂ ਹਨ। ਕੁਝ ਸੱਪ ਖਾਸ ਤੌਰ ਤੇ ਵਾਇਪਰ, ਅਜਗਰ ਅਤੇ ਨਾਗਰਾਜ ਜੋਰ ਨਾਲ ਸਾਹ ਅੰਦਰ ਅਤੇ ਬਾਹਰ ਕੱਢ ਕੇ ਫੂੰਕਾਰਦੇ ਹਨ। ਕੁਝ ਸੱਪ ਹਮਲਾ ਕਰਨ ਵਾਲਿਆਂ ਨੂੰ ਸਰੀਰ ਅਤੇ ਗਰਦਨ ਫੈਲਾ ਕੇ ਡਰਾਉਂਦੇ ਹਨ। ਫਨੀਅਰ ਸਭ ਤੋਂ ਵੱਧ ਨਾਟਕੀ ਪ੍ਰਦਰਸ਼ਨ ਵਿਖਾਉਂਦਾ ਹੈ। ਏਥੋਂ ਤੱਕ ਕਿ ਪਾਣੀ ਦੇ ਸੱਪ ਵਰਗੇ ਹਾਨੀਰਹਿਤ ਸੱਪ ਵੀ ਖੜੋ ਕੇ ਅਤੇ ਫੂੰਕਾਰ ਕੇ

ਖ਼ਤਰਨਾਕ ਦਿਖਾਈ ਦੇਣ ਦੇ ਯਤਨ ਕਰਦੇ ਹਨ। ਕੁਝ ਸੱਪ ਅਹਿੱਲ ਹੋ ਜਾਂਦੇ ਹਨ ਇਸ ਆਸ ਨਾਲ ਕਿ ਦੁਸ਼ਮਣ ਉਹਨਾਂ ਕੋਲੋ ਬੇਧਿਆਨੇ ਲੰਘ ਜਾਣਗੇ। ਕੁਝ ਹੋਰ ਸੱਪ ਆਪਣੇ ਸਰੀਰ ਨੂੰ ਸੁੰਗੇੜ ਕੇ ਰੀਢ ਜਿਹੀ ਬਣ ਜਾਂਦੇ ਹਨ, ਪ੍ਰਤੱਖ ਰੂਪ 'ਚ ਭੂ-ਦ੍ਰਿਸ਼ ਨਾਲ ਰਚੀ ਮਿਚੀ ਕਿਸੇ ਚੀਜ਼ ਦਾ ਭੁਲੇਖਾ ਪਾਉਣ ਲਈ। ਜਦੋਂ ਕੋਈ ਸੱਪ ਫੜਿਆ ਜਾਂਦਾ ਹੈ ਤਾਂ ਉਹ ਅੰਦਰੋਂ ਮੈਲਾ ਬਾਹਰ ਕੱਢਦਾ ਹੈ ਅਤੇ ਦੁਰਗੰਧ ਦਾ ਛਿੜਕਾਅ ਕਰਦਾ ਹੈ ਜਾਂ ਕੈਅ ਕਰ ਦਿੰਦਾ ਹੈ। ਕੁਝ ਸੱਪ ਜਿਵੇਂ ਛੁਰੀ ਸੱਪ ਅਤੇ ਅੰਨ੍ਹਾ ਸੱਪ ਆਪਣੀਆਂ ਪੂਛਾਂ ਦੇ ਸਿਰੇ ਚੋਭਣ ਦੀ ਕੋਸ਼ਿਸ਼ ਕਰਦੇ ਹਨ। ਅਜਿਹੀਆਂ ਗੱਲਾਂ ਡੰਗ ਵਾਲੇ ਸੱਪਾਂ ਬਾਰੇ ਗਲਤ ਕਹਾਣੀਆਂ ਘੜਨ ਨੂੰ ਉਤਸਾਹ ਦਿੰਦੀਆਂ ਹਨ। ਦਲੀਲ ਕੋਈ ਵੀ ਹੋਵੇ, ਪਰ ਜ਼ਹਿਰੀਲੇ ਸੱਪ ਆਦਮੀ ਵਰਗੇ ਖਤਰਨਾਕ ਅਤੇ ਵੱਡੇ ਜੀਵਾਂ ਉੱਤੇ ਹਮਲਾ ਨਹੀਂ ਕਰਦੇ ਅਤੇ ਜ਼ਖ਼ਮੀ ਹੋ ਜਾਣ ਜਾਂ ਪੈਰ ਉਪਰ ਆ ਜਾਣ, ਜਾਂ ਤੰਗ ਕੀਤੇ ਜਾਣ ਦੀ ਸੂਰਤ ਵਿੱਚ ਹੀ ਬਚਾਉ ਵਾਲਾ ਅੰਖਰੀ ਸਾਧਨ ਡੰਗ ਮਾਰਦੇ ਹਨ। ਇੱਕ ਸੱਪ ਦਾ ਸਭ ਤੋਂ ਅਹਿਮ ਬਚਾਓ ਉਸ ਦਾ ਅੱਖਾਂ ਤੋਂ ਓਝਲ ਰਹਿਣ ਦੀ ਯੋਗਤਾ ਹੀ ਹੈ। ਇਥੋਂ ਤੱਕ ਕਿ ਜਿਥੇ ਸੱਪ ਆਮ ਵੀ ਹਨ ਉਥੇ ਵੀ ਉਹ ਕਦੀ ਕਦਾਈ ਹੀ ਦਿਖਾਈ ਦਿੰਦੇ ਹਨ। ਕੁਝ ਸੱਪ ਆਦਮੀ ਦੇ ਸੰਪਰਕ ਵਿੱਚ ਆਉਣ ਤੋਂ ਬਚਣ ਲਈ ਆਪਣੀਆਂ ਆਦਤਾਂ ਬਦਲਦੇ ਜਾਪਦੇ ਹਨ। ਮਿਸਾਲ ਦੇ ਤੌਰ ਤੇ ਉਹ ਜ਼ਿਆਦਾਤਰ ਰਾਤ ਨੂੰ ਹੀ ਬਾਹਰ ਨਿਕਲਦੇ ਹਨ।

## ਸਪੇਰੇ

ਭਾਰਤ ਵਿੱਚ ਕੁਝ ਲੋਕ ਸੱਪਾਂ ਨੂੰ ਮਾਰਦੇ ਹਨ ਤੇ ਕੁਝ ਉਹਨਾਂ ਦੀ ਪੂਜਾ ਕਰਦੇ ਹਨ। ਆਮ ਤੌਰ 'ਤੇ ਲੋਕ ਉਹਨਾਂ ਤੋਂ ਡਰਦੇ ਹਨ। ਦੁਨੀਆ ਦੇ ਬਹੁਤ ਸਾਰੇ ਭਾਗਾਂ ਵਿੱਚ ਕੁਝ ਲੋਕ ਹੀ ਇਸ ਅਜੀਬ ਰੇਂਗੂ ਸਮੂਹ ਬਾਰੇ ਤਾਰਕਿਕ ਵਿਚਾਰ ਰੱਖਦੇ ਹਨ ਅਤੇ ਥੋੜ੍ਹੇ ਲੋਕ ਹੀ ਇਸ ਵਿਚਾਰ ਨਾਲ ਸਹਿਮਤ ਹਨ ਕਿ ਸੱਪ ਬੜੇ ਲਾਹੇਵੰਦ ਅਤੇ ਕੀਮਤੀ ਹਨ।

ਉਹਨਾਂ ਦੇ ਫ਼ਸਲਾਂ ਨੂੰ ਕੁਤਰਨ ਵਾਲੇ ਜੀਵਾਂ ਦੇ ਵਿਨਾਸ਼ਕਾਰ ਹੋਣ ਵਿਚ ਹੀ ਸੱਪਾਂ ਦੀ ਅਸਲ ਆਰਥਿਕ ਅਹਿਮੀਅਤ ਹੈ ਅਤੇ ਇਹੋ ਗੱਲ ਕਾਫੀ ਹੈ ਕਿ ਅਸੀਂ ਉਹਨਾਂ ਦੀ ਰੱਖਿਆ ਕਰੀਏ।

ਜਿੱਥੇ ਜ਼ਿਆਦਾਤਰ ਲੋਕ ਸੱਪਾਂ ਦਾ ਬਿਲਕੁਲ ਖਾਤਮਾ ਚਾਹੁੰਦੇ ਹਨ ਉਥੇ ਕੁਝ ਲੋਕ ਉਹਨਾਂ ਦੀ ਭਿੰਨ ਭਿੰਨ ਕਾਰਣਾ ਕਰਕੇ ਤਲਾਸ਼ ਕਰਦੇ ਹਨ। ਆਂਧਰਾ ਪ੍ਰਦੇਸ਼ ਅਤੇ ਤਾਮਿਲਨਾਡੂ ਦੀ 'ਈਰੂਲ' ਜਨਜਾਤੀ ਦੇ ਲੋਕ ਸੱਪਾਂ ਨੂੰ ਫੜਨ ਵਾਲੇ ਅਤੇ ਸੱਪਾਂ ਬਾਰੇ ਸਭ ਤੋਂ ਜ਼ਿਆਦਾ ਜਾਣਕਾਰੀ ਰੱਖਣ ਵਾਲੇ ਲੋਕ ਹਨ। ਇਹ ਲੋਕ ਪਿਛਲੀਆਂ ਚਾਰ-ਪੰਜ ਪੀੜ੍ਹੀਆਂ ਤੋਂ ਖੱਲਾਂ ਦੀ ਕਿਸੇ ਸਮੇਂ ਬਹੁਤ ਪ੍ਰਫੁੱਲਤ ਸਨਅਤ ਨੂੰ ਖੱਲਾਂ ਮੁਹਈਆ ਕਰਦੇ ਆ ਰਹੇ ਹਨ। ਤਾਮਿਲਨਾਡੂ ਦੇ ਪੁਡੁਕੋਟਈ ਅਤੇ ਹੋਰ ਲੋਕ ਜਿਵੇਂ ਅੰਬਲਾਕਰਨ ਤੇ ਮੁਥੁਰਾਸਾ ਜਨਜਾਤੀ ਦੇ ਲੋਕ ਵੀ ਖੱਲਾਂ ਲਈ ਸੱਪ ਫੜਦੇ ਹਨ ਪਰ ਉਹ ਇਸ ਕੰਮ ਵਿਚ ਘੱਟ ਪਰਬੀਨ ਹਨ। ਇਸ ਦੇ ਉਲਟ ਈਰੂਲਾ ਜਨਜਾਤੀ ਦੇ ਲੋਕ ਪ੍ਰਾਕਿਰਤਕ ਇਤਿਹਾਸ ਦੇ ਆਪਣੇ ਪੂਰਨ ਗਿਆਨ ਨਾਲ ਸੱਪਾਂ ਨੂੰ ਛੇਤੀ ਭਾਲ ਲੈਂਦੇ ਹਨ। ਉਹ ਸੱਪਾਂ ਦੀਆਂ ਨਸਲਾਂ ਦੀ ਪਛਾਣ ਉਹਨਾਂ ਦੀਆਂ ਪਿੱਛੇ ਛੱਡੀਆਂ ਉਤਾਰੀਆ ਹੋਈਆਂ ਕੰਜਾਂ ਅਤੇ ਮਲ-ਮੂਤਰ ਤੋਂ ਕਰ ਲੈਂਦੇ ਹਨ। ਉਹਨਾਂ ਦੀਆਂ ਖੁੱਡਾਂ ਲੱਭ ਲੈਂਦੇ ਹਨ ਅਤੇ ਪੁੱਟ ਕੇ ਬੜੇ ਯੋਗ ਢੰਗ ਨਾਲ ਬਾਹਰ ਕੱਢ ਲੈਂਦੇ ਹਨ। ਜਿਸ ਖੇਤਰ ਵਿਚ

ਸੱਪਾਂ ਦੀ ਪਹਿਲਾਂ ਬਹੁਤੀ ਫੜਫੜਾਈ ਨਾ ਹੋਈ ਹੋਵੇ ਅਤੇ ਉਥੇ ਸੱਪ ਬਹੁਤਾਤ ਵਿਚ ਹੋਣ, ਤਾਂ ਇਕ 'ਈਰੂਲ' ਇੱਕ ਦਿਨ ਵਿੱਚ ਔਸਤਨ ਦੋ ਤੋਂ ਲੈ ਕੇ ਪੰਜ ਤਕ ਵੱਡੇ ਸੱਪ ਫੜ ਲੈਂਦਾ ਹੈ।

ਬੰਗਾਲ ਦਾ ਇੱਕ ਜਵਾਨ ਸੱਪ ਵਿਗਿਆਨੀ ਦੀਪਕ ਮਿੱਤਰ ਲਿਖਦਾ ਹੈ ''ਬੰਗਾਲ ਵਿੱਚ ਸੱਪਾਂ ਦਾ ਵਪਾਰ ਕਰਨ ਵਾਲੇ ਸਪੇਰੇ 'ਸ਼ਾਪੁਰੱਈਆ' ਦੇ ਨਾਂ ਨਾਲ ਜਾਣੇ ਜਾਂਦੇ ਹਨ। ਉਹ ਹਿੰਦੂ ਵੀ ਹਨ ਅਤੇ ਮੁਸਲਮਾਨ ਵੀ ਪਰ ਸ਼ਾਪੁਰੱਈਆ ਉਪਨਾਮ ਹੀ ਰੱਖਦੇ ਹਨ। ਸਾਰੇ ਉੜੀਸਾ ਵਿੱਚ ਇਹਨਾਂ ਲੋਕਾਂ ਨੂੰ 'ਕੇਰਹਾ' ਕਿਹਾ ਜਾਂਦਾ ਹੈ। ਉੜੀਸਾ ਦੇ ਸਪੇਰੇ ਜ਼ਿਆਦਾਤਰ ਹਿੰਦੂ ਹਨ ਅਤੇ ਆਪਣੇ ਨਾਂ ਨਾਲ 'ਦਾਸ' ਉਪਨਾਮ ਦੀ ਵਰਤੋਂ ਕਰਦੇ ਹਨ। ਭੁਵਨੇਸ਼ਵਰ ਦੇ ਨੇੜੇ ਇਹਨਾਂ ਦੀ 'ਪਾਟੀਆ' ਨਾਂ ਦੀ ਇੱਕ ਵੱਡੀ ਬਸਤੀ ਹੈ। ਬੰਗਾਲ ਵਿਚ ਸਪੇਰੇ ਜ਼ਿਆਦਾਤਰ ਤਮਾਸ਼ਾ ਵਿਖਾਉਣ ਲਈ ਸੱਪ ਫੜਦੇ ਹਨ ਪ੍ਰੰਤੂ ਉਹਨਾਂ ਦੀਆਂ ਖੱਲਾਂ ਦਾ ਵਪਾਰ ਵੀ ਕਰਦੇ ਹਨ। ਹਾਲਾਂ ਕਿ ਸੱਪ ਪੂਰੀ ਤਰ੍ਹਾਂ ਹਾਨੀ ਰਹਿਤ ਅਤੇ ਪੌਸ਼ਟਿਕ ਖੁਰਾਕ ਹੈ, ਪਰ ਭਾਰਤ ਵਿੱਚ ਬਹੁਤ ਘੱਟ ਲੋਕ ਇਹਨਾਂ ਨੂੰ ਖਾਂਦੇ ਹਨ। ਉੱਤਰ-ਪੂਰਬੀ ਭਾਰਤ ਦੀਆਂ ਚਕਮਾ, ਮੀਜ਼ੋ ਅਤੇ ਹੋਰ ਜਨਜਾਤੀਆਂ, ਆਪਣੇ ਆਉਣ ਵਾਲੇ ਕਿਸੇ ਵੀ ਵੱਡੇ ਤੋਂ ਵੱਡੇ ਸੱਪ ਨੂੰ ਮਾਰ ਕੇ ਖਾ ਜਾਂਦੇ ਹਨ ਭਾਵੇਂ ਉਹ ਜ਼ਹਿਰੀਲਾ ਹੋਵੇ ਜਾਂ ਨਾ।

ਮਹਾਰਾਸ਼ਟਰ ਦੇ ਰਤਨਾਗਿਰੀ ਜਿਲ੍ਹੇ ਦੇ ਮਹਾਰ ਜ਼ਹਿਰ ਨਿਰੋਧੀ ਜਰੂਰਤਾਂ ਲਈ ਹਾਫਕਿਨ ਸੰਸਥਾ ਨੂੰ ਹਰ ਸਾਲ ਵਾਇਪਰ ਸੱਪ ਫੜ ਕੇ ਮੁਹੱਈਆ ਕਰ ਰਹੇ ਹਨ। ਸੱਪ ਫੜਨ ਵਾਲੇ ਬਾਂਸ ਦੀਆਂ ਬਣੀਆਂ ਲੰਮੀਆਂ ਚਿਮਟੀਆਂ ਦੀ ਵਰਤੋਂ ਕਰਦੇ ਹਨ ਅਤੇ ਇੱਕ ਸੂਆ ਲੱਗੀ ਲਾਠੀ ਕੋਲ ਰੱਖਦੇ ਹਨ। ਉਹ ਪੱਥਰਾਂ ਨੂੰ ਉਲਟਦੇ ਹਨ। ਇੱਕ ਤੇਜ਼ ਤਰਾਰ ਮਹਾਰ ਦਿਹਾੜੀ ਵਿੱਚ 30 ਤੋਂ ਲੈ ਕੇ 40 ਤੱਕ ਵਾਇਪਰ ਫੜ ਲੈਂਦਾ ਹੈ, ਪਰ ਉਹ ਹੋਰ ਕਿਸੇ ਜਾਤੀ ਦੇ ਸੱਪ ਨੂੰ ਹੱਥ ਤਕ ਨਹੀ ਲਾਉਂਦਾ।

ਸਪੇਰੇ ਅਸਲ ਵਿੱਚ ਆਪ ਸੱਪ ਨਹੀਂ ਫੜਦੇ ਸਗੋਂ ਸੜਕਾਂ ਕਿਨਾਰੇ ਤਮਾਸ਼ਾ ਦਿਖਾਉਣ ਲਈ ਸਥਾਨਿਕ ਸੱਪ ਫੜਨ ਵਾਲੇ ਕਬੀਲੇ ਦੇ ਲੋਕਾਂ ਤੋਂ ਖਰੀਦ ਲੈਂਦੇ ਹਨ। ਕਈ ਸਪੇਰੇ ਹੱਥਾਂ ਦੀ ਸਫਾਈ ਦੇ ਬੜੇ ਕਾਰੀਗਰ ਹਨ। ਪਰ ਉਹ ਸੱਪਾਂ ਬਾਰੇ ਬਹੁਤ ਘੱਟ ਜਾਣਦੇ ਹਨ। ਜ਼ਹਿਰੀਲੇ ਸੱਪਾਂ ਨੂੰ ਆਮ ਤੌਰ ਤੇ ਜ਼ਹਿਰ ਰਹਿਤ ਕੀਤਾ ਜਾਂਦਾ ਹੈ ਜਾਂ ਜਹਿਰੀ ਦੰਦਾਂ ਤੋਂ ਵਿਰਵੇ ਕੀਤਾ ਜਾਂਦਾ ਹੈ। ਸੱਪਾਂ ਦੇ ਤਮਾਸ਼ਿਆ ਦੀ ਪ੍ਰੰਪਰਾ ਕਾਫੀ ਲੁਭਾਉਣੀ ਹੈ ਪਰ ਬਦਕਿਸਮਤੀ ਨਾਲ ਇਹ ਤਮਾਸ਼ਾ ਕਰਨ ਵਾਲੇ ਆਪਣੇ ਤਮਾਸ਼ਿਆਂ ਨੂੰ ਦਿਲਕਸ਼ ਬਣਾਉਣ ਲਈ ਭਰਮ-ਭਰੀਆਂ ਕਹਾਣੀਆਂ ਫੈਲਾਉਂਦੇ ਹਨ ਅਤੇ ਸੱਪਾਂ ਬਾਰੇ ਵਹਿਮਾਂ ਭਰਮਾਂ ਅਤੇ ਭੈਅ ਦਾ ਪੂਰਾ ਪਸਾਰ ਕਰਦੇ ਹਨ ਜੋ ਬਹੁਤ ਪ੍ਰਚਲਤ ਹਨ। ਇਸ ਤਰ੍ਹਾਂ ਦੇ ਸਪੇਰਿਆ ਦਾ ਇੱਕ ਪੂਰਾ ਪਿੰਡ ਆਗਰਾ ਦੇ ਨੇੜੇ ਹੈ ਅਤੇ ਇਕ ਹੋਰ ਉੜੀਸਾ ਵਿੱਚ ਹੈ। ਪਰ ਬਾਕੀ ਸਾਰੇ ਭਾਰਤ ਵਿੱਚ ਇਹ ਖਿੰਡੇ ਹੋਏ ਅਤੇ ਟੱਪਰੀਵਾਸ ਹਨ। ਕੁਝ ਇੱਕ ਨੇ ਵੱਡਿਆਂ ਸ਼ਹਿਰਾਂ ਵਿੱਚ ਵੱਡਿਆਂ ਹੋਟਲਾਂ ਨੇੜੇ ਅਤੇ ਖਾਸ ਥਾਵਾਂ ਉੱਤੇ ਡੇਰੇ ਜਮਾਏ ਹੋਏ ਹਨ। ਕਈ ਵਾਰੀ ਇਹ ਬਿਛੂ ਅਤੇ ਸੱਪ ਦੇ ਡੰਗ ਦੇ ਇਲਾਜ ਦੀਆਂ ਦੁਆਈਆਂ ਵੇਚਣ ਦਾ ਧੰਦਾ ਵੀ ਕਰਦੇ ਹਨ। ਕੁਝ ਸਪੇਰੇ ਘਰਾਂ ਦੀ ਫੇਰੀ ਲਾਉਂਦੇ ਹਨ ਅਤੇ ਐਲਾਨ ਕਰਦੇ ਹਨ ਕਿ ਤੁਹਾਡਾ ਇਹ ਬਾਗ਼ ਸੱਪਾਂ ਦੇ ਰਹਿਣ ਦੀ ਚੰਗੀ ਥਾਂ ਪ੍ਰਤੀਤ ਹੁੰਦੀ ਹੈ। ਮਾਲਕ ਭੈਭੀਤ ਹੋ ਕੇ ਇਹਨਾਂ ਤੋ ਥਾਂ ਮੁਕਤ ਕਰਾਉਣ ਲਈ ਪੈਸੇ ਦੇਣ ਲਈ

ਰਜ਼ਾਮੰਦ ਹੋ ਜਾਂਦਾ ਹੈ। ਅੱਧਾ ਘੰਟਾ ਬੀਨ ਵਜਾਉਣ ਅਤੇ ਅਚਾਨਕ ਝਾੜੀਆਂ ਪਿੱਛੇ ਲੁਕਣ ਪਿੱਛੋਂ ਸਪੇਰਾ 50 ਦੇ ਨੇੜੇ ਤੇੜੇ ਸੱਪ ਕੱਢ ਵਿਖਾਉਂਦਾ ਹੈ ਪਰ ਚੰਗੀ ਤਰ੍ਹਾਂ ਜਾਂਚ-ਪੜਤਾਲ ਇਹ ਪੋਲ ਖੋਲ ਦੇਵੇਗੀ ਕਿ ਇਹ ਉਸਦੇ ਹੀ ਆਪਣੇ ਸੱਪ ਹਨ ਜੋ ਉਹ ਨਾਲ ਲਿਆਇਆ ਸੀ।

ਨਾਗ ਪੰਚਮੀ ਦਾ ਤਿਉਹਾਰ ਅਗਸਤ ਦੇ ਆਸ ਪਾਸ ਆਉਂਦਾ ਹੈ। ਬਹੁਤ ਸਾਰੇ ਹਿੰਦੂ ਇਸ ਤਿਉਹਾਰ ਤੇ ਮੰਦਰਾਂ ਵਿਚ ਸੱਪਾਂ ਦੀਆਂ ਮੂਰਤੀਆਂ ਜਾਂ ਸੱਪਾਂ ਦੀਆਂ ਵਿਸ਼ੇਸ਼ ਵਰਮੀਆਂ ਦੀ ਪੂਜਾ ਕਰਦੇ ਹਨ ਜਿਹਨਾਂ ਨੂੰ ਫਨੀਅਰ ਸੱਪਾਂ ਦਾ ਰਵਾਇਤੀ ਵਸੇਬਾ ਮੰਨਿਆ ਜਾਂਦਾ ਹੈ। ਪਰ ਮਹਾਰਾਸ਼ਟਰ ਦੇ 'ਬਾਤਿਸ਼ ਸ਼ਿਰਾਲਾਂ' ਕਿਸਾਨ ਅਜਿਹਾ ਨਹੀਂ ਕਰਦੇ। ਕਹਾਣੀ ਇਸ ਤਰ੍ਹਾਂ ਹੈ ਕਿ ਬਹੁਤ ਸਾਲ ਪਹਿਲਾਂ ਉਹਨਾਂ ਨੂੰ ਇੱਕ ਗੁਰੂ ਨੇ ਸੱਪਾਂ ਦੇ ਡੰਗ ਤੋਂ ਸੁਰੱਖਿਆ ਪ੍ਰਦਾਨ ਕਰ ਦਿੱਤੀ ਸੀ। ਇਸ ਲਈ 'ਬਾਤਿਸ਼ ਸ਼ਿਰਾਲਾਂ' ਕਿਸਾਨ ਹਰ ਸਾਲ ਦੌੜਾਕ ਸੱਪਾਂ ਸਮੇਤ ਫਨੀਅਰ ਸੱਪ ਸੈਂਕੜੇ ਫੜਦੇ ਹਨ ਅਤੇ ਉਹਨਾਂ ਦੀ ਪੂਜਾ ਕਰਦੇ ਹਨ। ਦੋ ਦਿਨ ਦੇ ਮੇਲੇ ਦੌਰਾਨ ਸੱਪਾਂ ਨੂੰ ਮਿੱਟੀ ਦੇ ਭਾਂਡਿਆਂ ਵਿੱਚ ਬੜੀ ਸਾਵਧਾਨੀ ਨਾਲ ਰੱਖਿਆ ਜਾਂਦਾ ਹੈ। ਉਤਸਵ ਖ਼ਤਮ ਹੋਣ ਪਿਛੋਂ ਇਹਨਾਂ ਸੱਪਾਂ ਨੂੰ ਬਿਨਾਂ ਕੋਈ ਹਾਨੀ ਪਹੁੰਚਾਏ ਛੱਡ ਦਿੱਤਾ ਜਾਂਦਾ ਹੈ। ਇਹਨਾਂ ਭੋਲੇ ਭਾਲੇ ਕਿਸਾਨਾਂ (ਜਿਹਨਾਂ ਦਾ ਵਿਸ਼ਵਾਸ ਹੈ ਕਿ ਇਨ੍ਹਾਂ ਸੱਪਾਂ ਦੇ ਡੰਗ ਸੁਰੱਖਿਅਤ ਹਨ) ਦੇ ਵਿਸ਼ਵਾਸ ਨਾਲ ਸੱਪਾਂ ਨੂੰ ਫੜਨ ਅਤੇ ਸੰਭਾਲਣ ਦੀ ਪਰਬੀਨਤਾ ਨੂੰ ਵੇਖਣਾ ਸਚਮੁੱਚ ਸਿੱਖਿਆਦਾਇਕ ਹੈ। ਸਾਰੇ ਭਾਰਤ ਵਿੱਚ ਸੱਪਾਂ ਦੇ ਮੰਦਰ ਹਨ। ਪਰ ਉਨ੍ਹਾਂ ਅੰਦਰ ਸ਼ਾਇਦ ਹੀ ਕੋਈ ਜੀਉਂਦਾ ਸੱਪ ਹੋਵੇ। ਇਸ ਦੀ ਬਜਾਏ ਅਸੀ ਪੱਥਰਾਂ ਉਤੇ ਖੁਦੇ ਬੇਸ਼ੁਮਾਰ ਸੱਪ ਦੇਖਦੇ ਹਾਂ। ਕਿਤੇ ਕਿਤੇ ਕੁਝ 'ਸੁਆਮੀ' ਤਰ੍ਹਾਂ ਦੇ ਲੋਕ ਪੂਜਾ ਨੂੰ ਡਰਾਉਣੀ ਬਣਾਉਣ ਲਈ ਇੱਕ-ਦੋ ਨਾਗ ਰੱਖਦੇ ਹਨ। ਪਰ ਭਾਰਤ ਵਿਚ ਸੱਪਾਂ ਨਾਲ ਭਰੇ ਮੰਦਰ ਨਹੀਂ ਹਨ, ਜਿਸ ਤਰ੍ਹਾਂ ਦਾ ਕਿ ਪਿੱਟ ਪਾਇਪਰ ਸੱਪਾਂ ਨਾਲ ਭਰਿਆ ਹੋਇਆ ਇੱਕ ਮੰਦਰ ਪੀਨਾਂਗ (ਮਲੇਸ਼ੀਆ) ਵਿੱਚ ਹੈ।

## ਸੱਪਾਂ ਦੀ ਸੰਭਾਲ

ਸੱਪਾਂ ਨੂੰ ਕਿਸਾਨਾਂ ਦਾ ਸੱਪ ਤੋਂ ਚੰਗਾ ਮਿੱਤਰ ਕਹਿਣਾ ਚਾਹੀਦਾ ਹੈ, ਕਿਉਂਕਿ ਹੋਰ ਕੋਈ ਵੀ ਅਜਿਹਾ ਜੀਵ ਨਹੀ ਜੋ ਸੱਪਾਂ ਦਾ ਪਿੱਛਾ ਕਰੇ ਅਤੇ ਉਹਨਾਂ ਦੀਆਂ ਖੁੱਡਾਂ ਦੇ ਧੁਰ ਅੰਦਰ ਜਾ ਕੇ ਉਹਨਾਂ ਦਾ ਸ਼ਿਕਾਰ ਕਰਨ 'ਚ ਏਨਾ ਨਿਪੁੰਨ ਹੋਵੇ। ਆਮ ਲੋਕ ਨਹੀਂ ਜਾਣਦੇ ਕਿ ਚੂਹੇ ਕਿੰਨੇ ਵਿਨਾਸ਼ਕਾਰੀ ਹੁੰਦੇ ਹਨ। ਡਾ. ਸਲੀਮ ਅਲੀ ਨੇ ਚੂਹੇ ਖਾਣੇ ਜਾਨਵਰਾਂ ਦਾ ਜਿਕਰ ਕਰਦਿਆਂ ਕਿਹਾ ਹੈ ਕਿ ਭਾਰਤ ਦਾ 20 ਤੋਂ 50 ਫੀਸਦੀ ਤੱਕ ਅੰਨ-ਭੰਡਾਰ ਚੂਹਿਆਂ ਦੁਆਰਾ ਨਸ਼ਟ ਹੋ ਜਾਂਦਾ ਹੈ। ਚੂਹਿਆਂ ਦੁਆਰਾ ਹੋਣ ਵਾਲੀ ਹਾਨੀ ਵਿਸ਼ਵਾਸਯੋਗ ਹੈ। ਨੀਲਗਿਰੀ ਵਿਚ ਚਾਹ ਦੇ ਬਾਗਾਂ ਨੂੰ ਚੂਹਿਆਂ ਦੇ ਕਾਰਣ ਹਰ ਸਾਲ ਪੰਜ ਲੱਖ ਰੁਪਏ ਨੁਕਸਾਨ ਹੁੰਦਾ ਹੈ। ਇਸ ਦਾ ਕਾਰਣ ਇਹ ਹੈ ਕਿ ਚਾਹ ਦੇ ਇਸ ਆਲੇ-ਦੁਆਲਿਉਂ ਸਭ ਜੰਗਲ ਸਾਫ਼ ਕਰ ਦਿੱਤੇ ਗਏ ਹਨ ਜਿਸ ਕਰਕੇ ਚੂਹਿਆਂ ਨੂੰ ਖਾ ਜਾਣ ਵਾਲੇ ਸੱਪ ਅਤੇ ਸ਼ਿਕਾਰੀ ਜਾਨਵਰ ਆਦਿ ਖਤਮ ਹੋ ਗਏ ਹਨ। ਸੱਚ ਤਾਂ ਇਹ ਹੈ ਕਿ ਚੂਹਿਆਂ ਦੀ ਆਬਾਦੀ ਨੂੰ ਜਿੰਨੇ ਪ੍ਰਭਾਵੀ ਢੰਗ ਨਾਲ ਸੱਪ ਰੋਕ ਸਕਦੇ ਹਨ ਓਨੇ ਪ੍ਰਭਾਵਸ਼ਾਲੀ ਢੰਗ ਨਾਲ ਨਾ ਹੀ ਚੂਹੇਮਾਰ ਦਵਾਈਆਂ ਰੋਕ ਸਕਦੀਆਂ ਹਨ, ਨਾ ਹੀ ਚੂਹੇਦਾਨੀਆਂ ਅਤੇ ਦੂਸਰੇ ਸ਼ਿਕਾਰੀ ਪੰਛੀ ਰੋਕ ਸਕਦੇ ਹਨ।



ਪੂਡੂਕੋਟਈ ਦੇ ਪੈਰਾਚੂਰ ਮੰਦਰ ਵਿਚ ਸੱਪ-ਸ਼ਿਲਾਵਾਂ। ਹਰ ਇਕ ਸ਼ਿਲਾ ਅੱਗੇ ਔਰਤਾਂ ਪੁੱਤਰ ਪ੍ਰਾਪਤੀ ਲਈ ਅਰਦਾਸ ਕਰਦੀਆਂ ਹਨ।



ਬੀਤੇ ਸਾਲਾਂ ਵਿਚ ਚਮੜੇ ਦੇ ਉਦਯੋਗ ਲਈ ਸੱਪਾਂ ਨੂੰ ਮਾਰਨ ਕਰਕੇ ਸੱਪਾਂ ਦੀ ਗਿਣਤੀ ਦੇਸ਼ ਦੇ ਕਈ ਭਾਗਾਂ ਵਿਚ ਬੁਰੀ ਤਰ੍ਹਾਂ ਪ੍ਰਭਾਵਿਤ ਹੋਈ ਹੈ।

ਇਕ ਵਾਰ ਲੋਕ ਬਹੁਤ ਵੱਡੀ ਗਿਣਤੀ ਵਿਚ ਹਾਨੀ ਰਹਿਤ ਸੱਪਾਂ ਨਾਲੋਂ ਥੋੜ੍ਹੀ ਜਿਹੀ ਗਿਣਤੀ 'ਚ ਖਤਰਨਾਕ ਸੱਪਾਂ ਦੀ ਪਛਾਣ ਕਰਨ ਦੇ ਯੋਗ ਹੋ ਜਾਣ ਤਾਂ ਉਹ ਸਭ ਸੱਪਾਂ ਦੇ ਡਰ ਤੋਂ ਮੁਕਤ ਹੋ ਸਕਦੇ ਹਨ।

ਕਈਆਂ ਇਲਾਕਿਆਂ ਵਿਚ ਲੋਕ ਚੂਹੇ ਮਾਰ ਸੱਪਾਂ ਨੂੰ ਪਛਾਣਦੇ ਹਨ ਅਤੇ ਚੂਹੇ ਮਾਰ ਵਜੋਂ ਉਹਨਾਂ ਦੀ ਅਹਿਮੀਅਤ ਨੂੰ ਸਮਝਦੇ ਹਨ। ਇਸ ਲਈ ਇਹਨਾਂ ਨੂੰ ਤੰਗ ਕਰਨ ਦੀ ਕਿਸੇ ਨੂੰ ਆਗਿਆ ਨਹੀਂ ਪਰ ਦੁਰਭਾਗਵਸ ਇਹ ਗਿਆਨ ਵੀ ਚੂਹੇਮਾਰ ਸੱਪਾਂ ਨੂੰ ਖੱਲਾਂ ਦੇ ਵਪਾਰੀਆਂ ਦੇ ਹੱਥੋਂ ਮਾਰੇ ਜਾਣ ਤੋਂ ਨਹੀਂ ਬਚਾਉਂਦਾ। ਚੂਹੇ ਖਾਣੇ ਸੱਪਾਂ ਦੀ ਵੱਡੀ ਪੱਧਰ ਤੋਂ ਹੋ ਰਹੀ ਇਹ ਤਬਾਹੀ ਅਨਾਜ ਦੀ ਉਪਜ ਨੂੰ ਵਧਾਉਣ ਲਈ ਕੀਤੇ ਜਾ ਰਹੇ ਸਾਡੇ ਕੀਮਤੀ ਯਤਨਾਂ ਨੂੰ ਬੇਕਾਰ ਬਣਾ ਰਹੀ ਹੈ। ਇੱਕ ਚੂਹੇ ਖਾਣਾ ਸੱਪ ਸਾਲ ਵਿੱਚ ਸੈਂਕੜੇ ਚੂਹੇ ਖਾ ਜਾਂਦਾ ਹੈ।

ਪ੍ਰਾਕਿਰਤਕ ਵਾਤਾਵਰਣ ਨੂੰ ਬਣਾਈ ਰੱਖਣ ਵਿੱਚ ਇੱਕ ਤੁੱਛ ਤੋਂ ਤੁੱਛ ਸੱਪ ਦੀ ਵੀ ਆਪਣੀ ਅਹਿਮੀਅਤ ਅਤੇ ਭੂਮਿਕਾ ਹੈ। ਇਥੇ ਅਸੀਂ ਹਰ ਪ੍ਰਾਕ੍ਰਿਤਕ ਸੰਪਰਦਾਇ ਦੇ ਆਪਸੀ ਸਥਾਨਕ ਸੰਬੰਧਾਂ ਬਾਰੇ ਵਿਸਤਾਰ ਨਾਲ ਚਰਚਾ ਨਹੀਂ ਕਰ ਸਕਦੇ। ਅਸਲ ਵਿੱਚ ਸਾਨੂੰ ਇਹ ਸਵੀਕਾਰ ਕਰਨਾ ਚਾਹੀਦਾ ਹੈ ਕਿ ਪ੍ਰਕਿਰਤੀ ਵਿੱਚ ਕੋਈ ਵੀ ਹਰ ਇੱਕ ਸੱਪ ਦੇ ਮਹੱਤਵ ਨੂੰ ਪੂਰੀ ਪੂਰੀ ਤਰ੍ਹਾਂ ਨਹੀਂ ਜਾਣਦਾ। ਸੱਪਾਂ ਦੇ ਪ੍ਰਾਕਿਰਤਕ ਇਤਿਹਾਸ ਦੇ ਭੇਤ ਭਰੇ ਰਹੱਸਾਂ ਨੂੰ ਖੋਲ੍ਹਣ ਲਈ ਅਜੇ ਬਹੁਤ ਵਕਤ ਅਤੇ ਸੰਗਠਿਤ ਯਤਨਾਂ ਦੀ ਲੋੜ ਹੈ। ਪ੍ਰੰਤੂ ਜਨਜਾਤੀ ਦੇ ਲੋਕਾਂ ਦੀ ਸਹਾਇਤਾ ਨਾਲ, ਸਿਖਲਾਈ ਪ੍ਰਾਪਤ ਜੀਵ-ਵਿਗਿਆਨੀ ਇਹ ਕੰਮ ਬੜੀ ਆਸਾਨੀ ਨਾਲ ਕਰ ਸਕਦੇ ਹਨ। ਇਹਨਾਂ ਦੇ ਸੁਭਾਅ ਅਤੇ ਭੂਮਿਕਾ ਨੂੰ ਸਮਝਣਾ ਇਹਨਾਂ ਬਾਰੇ ਪ੍ਰਚੱਲਤ ਆਮ ਵਿਨਾਸ਼ਕਾਰੀ ਅਤੇ ਗਲਤ ਰੁਝਾਨਾਂ ਨੂੰ ਬਦਲਣ ਵਲ ਪਹਿਲਾ ਕਦਮ ਹੋਵੇਗਾ।

***ਵੱਧ ਤੋਂ ਵੱਧ ਬਰਾਮਦ ਵਾਲੇ ਸਾਲ ਦੌਰਾਨ ਸੱਪਾਂ ਦੀਆਂ ਖੱਲਾਂ ਦੀ ਬਰਾਮਦ***

| ਮਾਰਚ 1968 | | ਅਪ੍ਰੈਲ 1967-ਮਾਰਚ 1968 | |
|---|---|---|---|
| ਮਾਤਰਾ | ਮੁੱਲ | ਮਾਤਰਾ | ਮੁੱਲ |
| 17,522 ਕਿਲੋਗ੍ਰਾਮ | ਰੁ. 7,175,116.00 | 358,413 ਕਿਲੋਗ੍ਰਾਮ | ਰੁ. 107,651,889.00 |

ਇੱਕ ਮੋਟੇ ਅਨੁਮਾਨ ਨਾਲ ਇੱਕ ਖੱਲ ਦਾ ਮੁੱਲ 10 ਰੁਪਏ ਵੀ ਲਾਈਏ ਤਾਂ ਇਕ ਸਾਲ ਦੇ ਦੌਰਾਨ ਘੱਟ ਤੋਂ ਘੱਟ ਇੱਕ ਕਰੋੜ ਨਾਗ, ਅਜਗਰ, ਛੀਂਬੜ ਸੱਪ ਅਤੇ ਹੋਰ ਸੱਪ ਖੱਲ-ਉਦਯੋਗ ਲਈ ਮਾਰ ਦਿੱਤੇ ਗਏ। ਖੱਲ ਉਦਯੋਗ ਦਾ ਭਾਵ ਹੈ ਕਬੀਲਿਆਂ ਲਈ ਰੋਜ਼ਗਾਰ। ਸੱਪਾਂ ਦੇ ਮਾਰਨ ਦੀ ਸੰਖਿਆ ਅਤੇ ਰੁੱਤ ਉਤੇ ਕੋਈ ਰੋਕ ਨਹੀਂ ਇਸ ਵਿੱਚ ਜਿਆਦਾ ਲਾਭ ਦਲਾਲ ਹੀ ਲੈ ਜਾਂਦੇ ਹਨ। ਇਸ ਲਈ ਇਹ ਵਾਤਾਵਰਣ ਵਿਗਿਆਨ ਅਤੇ ਆਰਥਿਕਤਾ ਦੇ ਪੱਖਾਂ ਤੋਂ ਠੀਕ ਨਹੀਂ।

ਸੱਪਾਂ ਦੇ ਚਮੜੇ ਜਾਂ ਸੱਪਾਂ ਦੇ ਵਿਸ਼ ਦਾ ਉਦਯੋਗ ਭਾਰਤ ਵਿੱਚ ਤਾਂ ਹੀ ਤਰਕਸੰਗਤ ਹੋ ਸਕਦਾ ਹੈ, ਜੇ ਇਹ ਸੱਪ ਫੜਨ ਵਾਲੇ ਕਬੀਲਿਆਂ ਦੀਆਂ ਸਹਿਕਾਰੀ ਸਭਾਵਾਂ ਵਲੋਂ ਚਲਾਇਆ ਜਾਵੇ। ਲਗਾਤਾਰ ਵਿਗਿਆਨਕ ਨਿਗਰਾਨੀ ਅਤੇ ਸਲਾਹ ਪ੍ਰਾਪਤ ਹੁੰਦੀ ਰਹੇ। ਸੱਪ ਦੇ ਚਮੜੇ ਅਤੇ ਵਿਸ਼ ਦੇ ਉਦਯੋਗ ਦੇ ਲਾਭਾਂ ਦੀ ਦੂਸਰੀ ਗੱਲ ਇਹ ਹੈ ਕਿ ਸੱਪ ਨੂੰ ਮਾਰਿਆ

ਜਾਂਦਾ ਹੈ ਤਾਂ ਸਿਰਫ ਉਸ ਦੀ ਖੱਲ ਮਿਲਦੀ ਹੈ। ਉਸ ਦਾ ਮਾਸ ਆਦਿ ਹੋਰ ਸਮੱਗਰੀ ਬੇਕਾਰ ਹੀ ਜਾਂਦੀ ਹੈ। ਪ੍ਰੰਤੂ ਕਬਾਇਲੀ ਸਹਿਕਾਰੀ ਸੰਸਥਾ ਮੋਟੇ ਸੱਪਾਂ ਦੇ ਬਚੇ ਮਾਸ ਨੂੰ ਮਗਰਮੱਛਾਂ ਦੇ ਖਾਣ ਲਈ ਸਹਿਕਾਰੀ ਫਾਰਮ ਨੂੰ ਮੁਹਈਆ ਕਰ ਸਕਦੀ ਹੈ।

## ਸੱਪਾਂ ਨਾਲ ਸੰਬੰਧਿਤ ਆਧੁਨਿਕ ਵਣਜੀਵਨ ਅਤੇ ਬਰਾਮਦ-ਕਾਨੂੰਨ

1972 ਦੇ ਜੰਗਲੀ ਜੀਵ (ਰੱਖਿਆ) ਐਕਟ ਅਨੁਸਾਰ ਜੋ ਹੁਣ ਭਾਰਤ ਦੇ ਜ਼ਿਆਦਾਤਰ ਰਾਜਾਂ ਵਿੱਚ ਲਾਗੂ ਹੈ, ਕੇਵਲ ਇੱਕੋ ਇਕ ਸੱਪ, ਭਾਰਤੀ ਚੱਟਾਨੀ ਅਜਗਰ ਦੀ ਹੀ ਰੱਖਿਆ ਕਰਦਾ ਹੈ। ਇਸ ਜਾਤੀ ਨੂੰ ਵੀ ਪੂਰੀ ਪੂਰੀ ਸੁਰੱਖਿਆ ਪ੍ਰਾਪਤ ਨਹੀਂ। ਸੰਬੰਧਿਤ ਰਾਜ ਦੇ ਮੁੱਖ ਵਣ ਜੀਵ ਰੱਖਿਅਕ ਤੋਂ ਇਸ ਦੀ ਖੱਲ ਪ੍ਰਾਪਤ ਕਰਨ ਅਤੇ ਉਸ ਦੇ ਪ੍ਰਯੋਗ ਦੀ ਆਗਿਆ ਪ੍ਰਾਪਤ ਕੀਤੀ ਜਾ ਸਕਦੀ ਹੈ। ਇਸ ਦੇ ਉਲਟ ਵਣ ਜੀਵ ਉਤਪਾਦ ਸੰਬੰਧੀ ਬਰਾਮਦ ਨੀਤੀ (1975-76) ਭਾਰਤੀ ਸੱਪਾਂ ਲਈ ਵਧੇਰੇ ਰੱਖਿਆਤਮਕ ਵਿਧਾਨ ਹੈ। ਨਵੇਂ ਨਿਯਮਾਂ ਦੇ ਅਧੀਨ ਸਭ ਪ੍ਰਕਾਰ ਦੇ ਸੱਪਾਂ ਜਾਂ ਉਹਨਾਂ ਦੇ ਉਤਪਾਦ (ਵਿਸ਼, ਖੱਲ ਆਦਿ) ਦੀ ਬਰਾਮਦ ਦੀ ਆਗਿਆ ਨਹੀਂ। ਬਰਾਮਦ ਲਈ ਵਿਸ਼ੇਸ਼ ਲਾਈਸੈਂਸ ਕੇਵਲ ਵਿਗਿਆਨਕ ਖੋਜ ਆਦਿ ਲਈ ਹੀ ਜਾਰੀ ਕੀਤੇ ਜਾਂਦੇ ਹਨ। ਹੋਰ ਸੱਪਾਂ ਬਾਰੇ ਜੋ ਨਿਵਾਸ ਸਥਾਨਾਂ ਦੇ ਵਿਨਾਸ਼ ਦੇ ਕਾਰਣ ਘਟਦੇ ਜਾ ਰਹੇ ਹਨ, ਜਿਵੇਂ ਕਿ ਨਾਗਰਾਜ ਅਤੇ ਘੱਟ ਵਰਖਾ ਵਾਲੇ ਜੰਗਲਾਂ ਵਿਚ ਰਹਿਣ ਵਾਲੇ ਸੱਪ-ਸਰਕਾਰ ਨੂੰ ਇਹ ਸੁਝਾਅ ਦਿੱਤਾ ਜਾ ਰਿਹਾ ਹੈ, ਕਿ ਉਹਨਾਂ ਦੇ ਨਿਵਾਸ ਸਥਾਨਾਂ ਦੀ ਰੱਖਿਆ ਕੀਤੀ ਜਾਵੇ।

## ਸੱਪਾਂ ਦਾ ਸੰਗ੍ਰਹਿਣ ਅਤੇ ਅਧਿਐਨ

ਇਹਨਾਂ ਅਦਭੁਤ ਜੀਵਾਂ ਵਿਚ ਜਿਹਨਾਂ ਨੂੰ ਸੱਪ ਕਿਹਾ ਜਾਂਦਾ ਹੈ ਤੁਹਾਡੀ ਰੁਚੀ ਆਮ ਨਾਲੋਂ ਸ਼ਾਇਦ ਵਧੇਰੇ ਹੋਵੇ। 'ਅਗਿਆਨ ਹੀ ਭੈਅ ਹੈ' ਵਾਲੀ ਪੁਰਾਣੀ ਕਹਾਵਤ ਇਹਨਾਂ 'ਤੇ ਲਾਗੂ ਹੋ ਸਕਦੀ ਹੈ ਕਿਉਂਕਿ ਜਿੰਨਾ ਜ਼ਿਆਦਾ ਤੁਸੀ ਸੱਪਾਂ ਬਾਰੇ ਜਾਣੋਗੇ ਓਨਾ ਹੀ ਉਹਨਾਂ ਨੂੰ ਸਮਝਣਾ ਅਤੇ ਪਸੰਦ ਕਰਨਾ ਸੌਖਾ ਹੋ ਜਾਵੇਗਾ। ਜੇ ਤੁਸੀਂ ਸੱਪਾਂ ਦਾ ਅਧਿਐਨ ਕਰਨ ਦਾ ਫੈਸਲਾ ਕਰਦੇ ਹੋ (ਚਾਹੇ ਉਹ ਸਕੂਲ ਜਾਂ ਕਾਲਜ ਦੀ ਯੋਜਨਾ ਹੋਵੇ ਜਾਂ ਤੁਹਾਡੀ ਆਪਣੀ) ਤਾਂ ਤੁਹਾਨੂੰ ਨਾਗਰਾਜਾਂ ਨੂੰ ਫੜਨ ਲਈ ਜਾਂ ਵਾਇਪਰਾਂ ਤੇ ਲਪਕਣ ਲਈ ਏਧਰ ਓਧਰ ਜਾਣ ਦੀ ਵਿਉਂਤ ਨਹੀਂ ਬਣਾਉਣੀ ਚਾਹੀਦੀ। ਕੇਵਲ ਵਿਸ਼ ਰਹਿਤ ਸੱਪਾਂ ਨੂੰ ਹੀ ਫੜਨਾ ਅਤੇ ਕਾਬੂ ਕਰਨਾ ਚਾਹੀਦਾ ਹੈ। ਵਿਸ਼ ਰਹਿਤ ਸੱਪਾਂ ਨੂੰ ਫੜਨ ਦਾ ਪਹਿਲਾ ਸਬਕ ਇਹ ਹੈ ਕਿ ਇਸ ਬਾਰੇ ਪੱਕਾ ਵਿਸ਼ਵਾਸ ਕਰ ਲਿਆ ਜਾਵੇ ਕਿ ਇਹ ਸੱਪ ਵਿਸ਼ ਰਹਿਤ ਹੈ। ਜ਼ਹਿਰੀਲੇ ਸੱਪਾਂ ਨੂੰ ਨਾ ਹੀ ਕਾਬੂ ਕਰਨਾ ਚਾਹੀਦਾ ਹੈ ਅਤੇ ਨਾ ਹੀ ਘਰ ਵਿਚ ਰੱਖਣਾ ਚਾਹੀਦਾ ਹੈ ਕਿਉਂਕਿ ਵਿਸ਼ ਨਾਲ ਕਿਸੇ ਵੱਡੀ ਦੁਰਘਟਨਾ ਦੀ ਸੰਭਾਵਨਾ ਹੋ ਸਕਦੀ ਹੈ।

ਪਹਿਲਾਂ ਪਹਿਲ ਸੱਪਾਂ ਨੂੰ ਲੱਭਣਾ ਬਹੁਤ ਮੁਸ਼ਕਿਲ ਹੁੰਦਾ ਹੈ ਪ੍ਰੰਤੂ ਜੇ ਤੁਸੀ ਉਪਨਗਰ ਜਾਂ ਫਾਰਮ ਖੇਤਰ ਵਿਚ ਰਹਿੰਦੇ ਹੋ ਤਾਂ ਬਸ ਇਹ ਧੁਮਾ ਦਿਉ ਕਿ ਤੁਸੀ ਜਿਉਂਦੇ ਸੱਪਾਂ ਵਿਚ ਦਿਲਚਸਪੀ ਰੱਖਦੇ ਹੋ। ਛੇਤੀ ਹੀ ਲੋਕ ਤੁਹਾਨੂੰ ਆਪਣੀ ਮਦਦ ਲਈ ਆਪਣੇ ਖੂਹ, ਤੂੜੀ ਦੇ ਢੇਰ ਜਾਂ ਨਾਰੀਅਲ ਦੇ ਪੱਤਿਆ ਦੀ ਛੱਤ ਵਿਚੋਂ ਸੱਪ ਨੂੰ ਕੱਢਣ ਲਈ ਬੁਲਾਵਾ ਦੇਣਾ ਸ਼ੁਰੂ



ਜ਼ਹਿਰੀਲੇ ਸੱਪਾਂ ਨੂੰ ਥੈਲੇ ਵਿਚ ਬੰਦ ਕੀਤਾ ਜਾ ਰਿਹਾ ਹੈ।



ਵਿਸ਼ਹੀਣ ਸੱਪ ਨੂੰ ਫੜ੍ਹਨ ਦਾ ਢੰਗ

ਕਰ ਦੇਣਗੇ। ਅਖੀਰ ਤੁਸੀਂ ਜਾਣ ਜਾਓਗੇ ਕਿ ਸੱਪ ਕਿਥੋਂ ਕਿਥੋਂ ਫੜਿਆ ਜਾ ਸਕਦਾ ਹੈ। ਜੇ ਮੌਸਮ ਗਰਮ ਅਤੇ ਖੁਸ਼ਕ ਹੈ ਤਾਂ ਸਾਨੂੰ ਸਿੱਲ੍ਹੇ ਅਤੇ ਠੰਡੇ ਥਾਂ ਦੇਖਣੇ ਚਾਹੀਦੇ ਹਨ। ਜੇ ਮੀਹਾਂ ਦਾ ਸਮਾਂ ਹੈ ਤਾਂ ਸਾਨੂੰ ਸੱਪਾਂ ਨੂੰ ਖੁਸ਼ਕ ਅਤੇ ਉਚਿਆਂ ਥਾਵਾਂ ਤੇ ਲੱਭਣਾ ਚਾਹੀਦਾ ਹੈ। ਫਨੀਅਰ ਸੱਪ ਚੂਹਿਆਂ ਦੀਆਂ ਖੁੱਡਾਂ ਵਿੱਚ ਰਹਿੰਦੇ ਹਨ। ਸੰਗਚੂਰ ਇੱਟਾ ਦੇ ਢੇਰਾਂ ਨੂੰ ਤਰਜੀਹ ਦਿੰਦੇ ਹਨ। ਬ੍ਰਿਛ ਵਾਸੀ ਸੱਪ ਕੁਝ ਖਾਸ ਦਰਖਤਾਂ ਅਤੇ ਝਾੜੀਆਂ ਨੂੰ ਪਸੰਦ ਕਰਦੇ ਹਨ। ਪਾਣੀ ਦੇ ਸੱਪ ਬੜੀ ਆਸਾਨੀ ਨਾਲ ਰਾਤ ਨੂੰ ਤੇਜ ਰੌਸ਼ਨੀ ਦੇ ਲਿਸ਼ਕਾਰੇ ਨਾਲ ਫੜੇ ਜਾ ਸਕਦੇ ਹਨ। ਇਹ ਅਜਿਹੀਆਂ ਗੱਲਾਂ ਹਨ ਜਿਹਨਾਂ ਨੂੰ ਅਸੀਂ ਤਜਰਬੇ ਨਾਲ ਜਾਂ ਸੱਪਾਂ ਨੂੰ ਫੜਨ ਵਾਲੀ ਜਾਤੀ, ਇਰੂਲਾ ਦੇ ਲੋਕਾਂ ਦੀ ਮਦਦ ਨਾਲ ਜਾਣ ਸਕਦੇ ਹਾਂ। ਭਾਵੇਂ ਜ਼ਿਆਦਾਤਰ ਕਿਸਮਾਂ ਦੇ ਸੱਪ ਜੰਗਲਾਂ ਵਿੱਚ ਵਿਚਰਦੇ ਹਨ ਉਹਨਾਂ ਨੂੰ ਲੱਭਣਾਂ ਝਾੜੀਦਾਰ ਬੰਨਿਆਂ ਵਾਲੇ ਧਾਨ ਦੇ ਖੁੱਲ੍ਹੇ ਖੇਤਾਂ ਵਿਚ ਰਹਿਣ ਵਾਲੇ ਸੱਪਾਂ ਨਾਲੋਂ ਵਧੇਰੇ ਔਖਾ ਹੁੰਦਾ ਹੈ। ਪਰ ਝਾੜੀਆ, ਖੇਤੀਬਾੜੀ ਵਾਲੇ ਥਾਵਾਂ ਵਿੱਚ ਚੂਹੇ ਬਹੁਤ ਜ਼ਿਆਦਾ ਹੁੰਦੇ ਹਨ ਇਸ ਲਈ ਸੱਪ ਬੰਨਾਂ, ਧਾਨ ਦੇ ਬੰਨਿਆਂ ਅਤੇ ਜ਼ਮੀਨ ਦੇ ਵਗਣ ਤੋਂ ਬਚੇ ਝਾੜੀਦਾਰ ਟੁਕੜਿਆਂ ਵਿਚ ਜਮ੍ਹਾਂ ਹੋ ਜਾਂਦੇ ਹਨ।

ਸੱਪ ਦਿਨ ਅਤੇ ਰਾਤ ਦੇ ਵੱਖੋ ਵੱਖਰੇ ਸਮੇਂ ਸਰਗਰਮ ਹੁੰਦੇ ਹਨ। ਸੱਪਾਂ ਦਾ ਗੰਭੀਰ ਅਧਿਐਨ ਕਰਨ ਵਾਲਾ ਇਕ ਵਿਸ਼ੇਸ਼ ਖੇਤਰ ਵਿੱਚ ਵੱਖੋ ਵੱਖਰੇ ਮੌਸਮਾਂ ਵਿੱਚ ਸਵੇਰੇ, ਸ਼ਾਮੀਂ ਤੇ ਦੁਪਹਿਰ ਵੇਲੇ ਹੌਲੀ ਹੌਲੀ ਟਹਿਲਦਾ ਹੈ। ਹੋ ਸਕਦਾ ਹੈ ਕਿ ਪਹਿਲਾਂ ਪਹਿਲ ਉਸ ਨੂੰ ਟਹਿਲਣ ਦਾ ਕੋਈ ਫ਼ਾਇਦਾ ਨਾ ਹੋਵੇ ਪ੍ਰੰਤੂ ਧੀਰਜ ਅਤੇ ਘੋਖਵੀਂ ਨਜ਼ਰ ਰੱਖਣ ਨਾਲ ਕੋਈ ਵੀ ਵਿਅਕਤੀ ਸੱਪਾਂ ਦਾ ਚੰਗਾ ਵਿਸ਼ੇਸ਼ੱਗ ਅਤੇ ਸੱਪ ਵਿਗਿਆਨੀ ਬਣ ਸਕਦਾ ਹੈ। ਕਿਸੇ ਯੋਗ ਸ਼ਿਕਾਰੀ ਵਾਂਗ ਤੁਸੀਂ ਆਪਣੇ ਸ਼ਿਕਾਰ ਦੀ ਮੌਜੂਦਗੀ ਦੇ ਸਾਫ਼ ਸਾਫ਼ ਚਿੰਨ੍ਹਾਂ ਨੂੰ ਸਮਝਣ ਲੱਗ ਪਵੋਗੇ, ਜਿਵੇਂ ਉਸ ਦੀ ਲਾਹੀ ਹੋਈ ਕੰਜ, ਮਲਮੂਤਰ ਅਤੇ ਅਖ਼ੀਰ ਪੈੜ ਦੇ ਅਸਪੱਸ਼ਟ ਸੰਕੇਤ ਆਦਿ। ਪਹਿਲਾਂ ਪਹਿਲ, ਸੱਪ ਨੂੰ ਥੈਲੇ ਵਿੱਚ ਬੰਦ ਕਰਨਾ ਬੜਾ ਮੁਸ਼ਕਿਲ ਹੁੰਦਾ ਹੈ ਪਰ ਤਜਰਬੇ ਤੋਂ ਵੱਡਾ ਉਸਤਾਦ ਕੋਈ ਨਹੀਂ। ਜੇ ਤੁਹਾਨੂੰ ਪੱਕਾ ਵਿਸ਼ਵਾਸ ਹੈ ਕਿ ਸੱਪ ਖੁੱਡ ਵਿੱਚ ਹੈ ਤਾਂ ਕੋਈ ਪਤਲੀ, ਲਚਕੀਲੀ ਅਤੇ ਲੰਬੀ ਛਿਟੀ ਸੱਪ ਦੀ ਖੁੱਡ ਵਿੱਚ ਉਥੋਂ ਤਕ ਪਾਓ ਕਿ ਉਹ ਸੱਪ ਨੂੰ ਛੂਹ ਜਾਵੇ। ਜੇ ਸੋਟੀ ਸੱਪ ਨੂੰ ਛੂਹ ਜਾਵੇਗੀ ਤਾਂ ਉਹ ਹਰਕਤ ਕਰੇਗਾ ਅਤੇ ਤੁਹਾਡੀ ਸੋਟੀ ਵੀ ਹਰਕਤ ਅਨੁਭਵ ਕਰੇਗੀ। ਇਸ ਤਰ੍ਹਾਂ ਤੁਸੀਂ ਜਾਣ ਜਾਵੋਗੇ ਕਿ ਸੱਪ ਖੁੱਡ ਵਿੱਚ ਕਿੰਨੀ ਕੁ ਗਹਿਰਾਈ ਤੇ ਹੈ। ਹਾਲਾਂ ਕਿ ਕਈ ਵਾਰੀ ਸੱਪ ਬੜੀ ਡੂੰਘਾਈ ਵਿੱਚ ਜਾ ਛੁਪਦਾ ਹੈ, ਜਿਵੇਂ ਜਦ ਉਹ ਸਿਉਂਕ ਦੀ ਵਰਮੀ ਵਿਚ ਪਨਾਹ ਲੈਂਦਾ ਹੈ। ਪ੍ਰੰਤੂ ਚੂਹੇ ਦੀ ਖੁੱਡ ਵਿੱਚ ਆਮ ਤੌਰ ਤੇ ਉਹ ਸਿਰਫ਼ ਦੋ ਤਿੰਨ ਫੁੱਟ ਡੂੰਘਾ ਹੀ ਛੁਪਦਾ ਹੈ ਅਤੇ ਥੋੜ੍ਹੀ ਜਿਹੀ ਸਾਵਧਾਨੀ ਨਾਲ ਹੀ ਉਹਨੂੰ ਕੱਢਿਆ ਜਾ ਸਕਦਾ ਹੈ। ਪਰ ਖੁੱਡ ਨੂੰ ਪੁੱਟਦੇ ਸਮੇਂ ਇਸ ਗੱਲ ਦਾ ਧਿਆਨ ਰਹੇ ਕਿ ਸੱਪ ਦੇ ਟੁਕੜੇ ਨਾ ਹੋ ਜਾਣ।

ਸੱਪ ਕੱਪੜੇ ਦੇ ਥੈਲਿਆਂ ਵਿੱਚ ਇਕ ਦਿਨ ਤਕ ਰੱਖੇ ਜਾ ਸਕਦੇ ਹਨ। ਥੈਲੇ ਵਿੱਚ ਕੁਝ ਹਰੇ ਪੱਤੇ ਪਾ ਲਉ ਅਤੇ ਉਸ ਨੂੰ ਧੁੱਪ ਵਿੱਚ ਨਾ ਰੱਖੋ। ਜ਼ਹਿਰੀਲੇ ਸੱਪਾਂ ਨੂੰ ਕਦੇ ਵੀ ਨਾ ਰੱਖੋ। ਜੇ ਤੁਸੀਂ ਕਿਸੇ ਸੱਪ ਨੂੰ ਲੰਮੇ ਸਮੇਂ ਲਈ ਰਖਣਾ ਚਾਹੁੰਦੇ ਹੋ ਤਾਂ ਦਮੂੰਹੇ, ਸ਼ੂਸ਼ਾਬਾਸ਼ਾ ਜਾਂ ਧਾਰੀਦਾਰ ਕੀਲ ਬੈਕ ਵਰਗੀਆਂ ਜਾਤੀਆਂ ਵਿੱਚੋਂ ਹੀ ਕੋਈ ਚੁਣੋ, ਕਿਉਂਕਿ ਇਹ ਘੱਟ ਬੇਚੈਨ ਹੁੰਦੇ ਹਨ। ਛੋਟੇ ਸੱਪਾਂ ਨੂੰ ਰੱਖਣ ਲਈ ਜਾਂ ਤਾਂ ਕੋਈ ਪਿੰਜਰਾ ਬਣਾਇਆ ਜਾ ਸਕਦਾ ਹੈ ਜਾਂ

ਮੱਛੀ-ਘਰ ਵਿਚ ਥੋੜ੍ਹਾ ਫੇਰ ਬਦਲ ਕਰਕੇ ਰੱਖਿਆ ਜਾ ਸਕਦਾ ਹੈ। ਸੱਪ ਦੇ ਪਿੰਜਰੇ ਵਿੱਚ ਪਾਣੀ, ਹਰੀਆਂ ਪੱਤੀਆਂ, ਰੇਤ ਅਤੇ ਪੱਥਰ ਆਦਿ ਰੱਖਣੇ ਚਾਹੀਦੇ ਹਨ ਅਤੇ ਉਹਦੇ ਚੜ੍ਹਨ-ਉਤਰਨ ਲਈ ਇਕ ਟਾਹਣੀ ਵੀ ਰੱਖ ਦੇਣੀ ਚਾਹੀਦੀ ਹੈ।

ਸੱਪ ਨੂੰ ਹਰ ਸਵੇਰੇ ਘੱਟ ਤੋਂ ਘੱਟ ਅੱਧਾ ਘੰਟਾ ਧੁੱਪ ਮਿਲਣੀ ਚਾਹੀਦੀ ਹੈ ਅਤੇ ਉਸ ਦੇ ਪਿੰਜਰੇ ਨੂੰ ਬਹੁਤ ਸਾਫ ਅਤੇ ਖੁਸ਼ਕ ਰੱਖਣਾ ਚਾਹੀਦਾ ਹੈ। ਸੱਪ ਪਿੰਜਰੇ ਵਿੱਚ ਲੱਗੀ ਜਾਲੀ ਨਾਲ ਆਪਣਾ ਨੱਕ ਰਗੜਦੇ ਰਹਿੰਦੇ ਹਨ। ਇਸ ਲਈ ਪਿੰਜਰੇ ਲਈ ਜਾਲੀ ਦੀ ਥਾਂ ਛੇਦਦਾਰ ਐਲਮੀਨੀਅਮ ਵਧੇਰੇ ਯੋਗ ਹੈ। ਜੀਉਂਦੇ ਸੱਪ ਰੱਖਣਾ ਬੜੀ ਜ਼ਿੰਮੇਵਾਰੀ ਦਾ ਕੰਮ ਹੈ। ਜੇ ਕੋਈ ਸੱਪ ਜ਼ਖ਼ਮੀ ਹੋ ਜਾਵੇ ਜਾਂ ਜਿਹੜਾ ਸੱਪ ਹਰ ਵੇਲੇ ਪਿੰਜਰੇ ਵਿਚੋਂ ਬਾਹਰ ਨਿਕਲਣ ਦੀ ਕੋਸ਼ਿਸ਼ ਕਰੇ ਉਸ ਨੂੰ ਆਜ਼ਾਦ ਕਰ ਦੇਣਾ ਚਾਹੀਦਾ ਹੈ।

ਅਮਰੀਕਾ ਅਤੇ ਯੂਰਪ ਵਿੱਚ ਸੱਪਾਂ ਨੂੰ ਪਾਲਤੂ ਜਾਨਵਰਾਂ ਵਾਂਗ ਪਾਲਣਾ ਜਾਂ ਅਧਿਐਨ ਲਈ ਆਪਣੇ ਪਾਸ ਰੱਖਣਾ ਕਾਫੀ ਲੋਕਪ੍ਰਿਯ ਸ਼ੌਕ ਹੈ ਅਤੇ ਉਥੇ ਸੱਪਾਂ ਦੇ ਸ਼ੌਕੀਨਾਂ ਵਲੋਂ ਉਹਨਾਂ ਦੀਆਂ ਆਦਤਾਂ, ਉਹਨਾਂ ਦੇ ਕੁਦਰਤੀ ਇਤਿਹਾਸ ਤੇ ਬਿਮਾਰੀਆਂ ਬਾਰੇ ਵੀ ਬੜੇ ਮਹੱਤਵਪੂਰਣ ਤਜਰਬੇ ਕੀਤੇ ਗਏ ਹਨ। ਇਹਨਾਂ ਆਮ ਤੌਰ ਤੇ ਡਰਾਉਣੇ ਜੀਵਾਂ ਨੂੰ ਲੋਕਾਂ ਦੇ ਦਿਲਾਂ ਵਿਚ ਨਵੀਂ ਥਾਂ ਦੇਣੀ ਇਕ ਅਹਿਮ ਕੰਮ ਹੈ ਜਿਸ ਦਾ ਆਰੰਭ ਘਰ ਤੋਂ ਹੀ ਹੁੰਦਾ ਹੈ।

## ਮਿੱਥ ਅਤੇ ਲੋਕ ਵਿਸ਼ਵਾਸ

ਭਾਰਤ ਵਿੱਚ ਹਰ ਇੱਕ ਪਿੰਡ ਅਤੇ ਇਲਾਕੇ ਵਿੱਚ ਸੱਪਾਂ ਬਾਰੇ ਬੜੇ ਅਜੀਬ ਅਤੇ ਆਮ ਤੌਰ ਤੇ ਹਾਨੀਕਾਰਕ ਵਿਸ਼ਵਾਸ ਅਤੇ ਮਿਥ ਪ੍ਰਚੱਲਿਤ ਹਨ। ਇਹਨਾਂ ਦੰਦ ਕਥਾਵਾਂ ਨੂੰ ਯਥਾਰਥ ਨਾਲ ਰਲਗੱਡ ਨਹੀਂ ਕਰਨਾ ਚਾਹੀਦਾ।

ਸੱਪਾਂ ਬਾਰੇ ਪ੍ਰਚੱਲਤ ਅਜਿਹੀਆਂ ਹੀ ਲੋਕ ਕਥਾਵਾਂ ਦੀਆਂ ਕੁਝ ਮਿਸਾਲਾਂ ਪੇਸ਼ ਹਨ।

1. ਕਸ਼ਮੀਰ ਦੇ ਇੱਕ ਛੋਟੇ ਜਿਹੇ ਸੱਪ ਬਾਰੇ ਦੰਦ-ਕਥਾ ਹੈ ਕਿ ਇਹ ਏਨਾ ਭਿਆਨਕ ਹੁੰਦਾ ਹੈ ਕਿ ਜਿਥੋਂ ਦੀ ਲੰਘੇ ਉਥੋਂ ਦੀ ਬਰਫ਼ ਪਿਘਲ ਜਾਂਦੀ ਹੈ।
2. ਕਿਹਾ ਜਾਂਦਾ ਹੈ ਕਿ ਜੇ ਤੁਸੀ ਕਿਸੇ ਸੱਪ ਨੂੰ ਮਾਰ ਦਿੰਦੇ ਹੋ ਤਾਂ ਉਸ ਦਾ ਸਾਥੀ ਤੁਹਾਡਾ ਪਿੱਛਾ ਕਰਦਾ ਅਤੇ ਆਪਣੇ ਸਾਥੀ ਦੀ ਮੌਤ ਦਾ ਬਦਲਾ ਲੈਂਦਾ ਹੈ। ਭਾਂਵੇ ਇਹ ਗਲਤ ਹੈ ਪਰ ਇਸ ਦਾ ਕੁਝ ਆਧਾਰ ਵੀ ਹੋ ਸਕਦਾ ਹੈ। ਜਦੋਂ ਤੁਸੀਂ ਕੋਈ ਸੱਪ ਮਾਰਦੇ ਹੋ ਤਾਂ ਇਹ ਆਪਣੀ ਗੁਦਾ ਦੁਆਰਾ ਇੱਕ ਖ਼ਾਸ ਤਰ੍ਹਾਂ ਦੀ ਗੰਧ ਛੱਡਦਾ ਹੈ। ਇਸ ਲਈ ਇਹ ਐਨ ਸੰਭਵ ਹੈ ਕਿ ਉਸ ਦਾ ਸਾਥੀ ਜਾਂ ਗੁਆਂਢੀ ਇਸ ਦੀ ਘੋਖ ਕਰਨ ਲਈ ਨਿਕਲ ਆਵੇ ਕਿ ਇਹ ਗੰਧ ਕਿਸ ਦੀ ਹੈ, ਕਿਉਂਕਿ ਅਜਿਹੀ ਗੰਧ ਵਿਪਰੀਤ ਲਿੰਗ ਨੂੰ ਆਪਣੀ ਵਲ ਖਿੱਚਣ ਵਾਲੀ ਹੁੰਦੀ ਹੈ।
3. ਕਿਹਾ ਜਾਂਦਾ ਹੈ ਕਿ ਸੱਪ ਨੂੰ ਦੁੱਧ ਬਹੁਤ ਪਸੰਦ ਹੈ ਪ੍ਰੰਤੂ ਪ੍ਰਕਿਰਤੀ ਵਿਚ ਉਹ ਦੁੱਧ ਕਿਥੋਂ ਪ੍ਰਾਪਤ ਕਰ ਸਕਦਾ ਹੈ। ਉਹ ਇਸ ਨੂੰ ਪ੍ਰਾਪਤ ਕਿਵੇਂ ਕਰੇਗਾ ਜਦ ਕਿ ਉਸ ਵਿੱਚ ਦੁੱਧ ਚੁੰਘਣ ਦੀ ਸ਼ਕਤੀ ਹੀ ਨਹੀਂ ਹੁੰਦੀ ਅਤੇ ਸੌ ਤੋਂ ਵੱਧ ਤੇਜ਼ ਤਿੱਖੇ ਦੰਦ ਹੁੰਦੇ ਹਨ। ਸੋ ਉਹ ਦੁੱਧ ਕਿਵੇਂ ਚੂਸ ਸਕਦਾ ਹੈ ਅਤੇ ਇੱਕ ਸੱਪ ਲਈ ਦੋ ਚਾਰ ਚਮਚੇ ਦੁੱਧ ਖੁਰਾਕੀ ਤੌਰ ਤੇ ਕੀ ਅਰਥ ਰਖਦਾ ਹੈ। ਇਹ ਕੁਝ ਅਜਿਹੇ ਸਵਾਲ

ਹਨ ਜਿਨ੍ਹਾਂ ਬਾਰੇ ਵਿਚਾਰ ਕਰਨ ਦੀ ਲੋੜ ਹੈ।

4. ਆਮ ਕਿਹਾ ਜਾਂਦਾ ਹੈ ਕਿ ਸੱਪ ਸੰਗੀਤ ਦੇ ਮਤਵਾਲੇ ਹੁੰਦੇ ਹਨ ਅਤੇ ਸੰਗੀਤ ਸੁਣ ਕੇ ਨੱਚਦੇ ਹਨ। ਹਾਲਾਂ ਕਿ ਹੁਣ ਇਹ ਸਿੱਧ ਹੋ ਚੁੱਕਾ ਹੈ ਕਿ ਸੱਪ ਹਵਾ ਦੀਆਂ ਧੁਨੀ ਤਰੰਗਾਂ ਦਾ ਪਤਾ ਲਾ ਲੈਂਦੇ ਹਨ ਪਰ ਇਸ ਦਾ ਕੋਈ ਸਬੂਤ ਨਹੀਂ ਮਿਲਦਾ ਕਿ ਸੱਪ ਸੰਗੀਤ ਦੇ ਸ਼ੌਕੀਨ ਵੀ ਹਨ। ਅਸਲੀਅਤ ਤਾਂ ਇਹ ਹੈ ਕਿ ਉਹ ਮਸਨੂਈ ਥਾਵਾਂ ਤੋਂ ਪਰ੍ਹੇ ਹੀ ਰਹਿੰਦੇ ਹਨ। ਅਸਲ ਵਿਚ ਸਪੇਰੇ ਦਾ ਸੰਗੀਤ ਉਸ ਦੇ ਦਰਸ਼ਕਾਂ ਨੂੰ ਹੀ ਮੋਹਿਤ ਕਰਦਾ ਹੈ।
5. ਸੱਪ ਦੇ ਸਿਰ ਵਿੱਚ ਮਣੀ ਜਾਂ ਕੋਈ ਹੋਰ ਚਮਕਦੀ ਸ਼ੈਅ ਹੁੰਦੀ ਹੈ। 'ਈਰੂਲਾ' ਜਨਜਾਤੀ ਦਾ ਗਰੀਬ ਸੱਪ ਫੜਨ ਵਾਲਾ ਇਸ ਗੱਲ ਦਾ ਚੰਗਾ ਉਤਰ ਦਿੰਦਾ ਹੈ। ਜੇ ਤੁਸੀਂ ਕਿਸੇ 'ਈਰੂਲਾ' ਨੂੰ ਪੁੱਛੋ ਤਾਂ ਉਹ ਝੱਟ ਕਹੇਗਾ ਕਿ ਅਜਿਹਾ ਹੁੰਦਾ ਤਾਂ ਅਸੀਂ ਰਾਜੇ ਹੁੰਦੇ, ਸੱਪ ਫੜਨ ਵਾਲੇ ਗਰੀਬ ਲੋਕ ਨਾ ਹੁੰਦੇ।
6. ਲੋਕ ਅਕਸਰ ਦਾਅਵਾ ਕਰਦੇ ਹਨ ਕਿ ਉਹਨਾਂ ਨੇ ਅਜਿਹੇ ਸੱਪ ਦੇਖੇ ਹਨ ਜਿਹਨਾਂ ਦੀਆਂ ਮੁੱਛਾਂ ਹਨ ਜਾਂ ਸਿਰ 'ਤੇ ਕੁੱਕੜ ਦੀ ਕਲਗੀ ਵਰਗਾ ਕੁਝ ਸੀ। ਇਸ ਤਰ੍ਹਾਂ ਦੀਆਂ ਝੂਠੀਆਂ ਕਹਾਣੀਆਂ ਸਪੇਰਿਆਂ ਵਲੋਂ ਫੈਲਾਈਆਂ ਹੁੰਦੀਆਂ ਹਨ। ਅਸਲ ਵਿੱਚ ਇਹ ਅਜਿਹਾ ਸੱਪ ਹੋ ਸਕਦਾ ਹੈ ਜਿਹੜਾ ਕੁੰਜ ਉਤਾਰਨ ਵਾਲਾ ਹੋਵੇ ਕਿਉਂਕਿ ਹੇਠਲੇ ਅਤੇ ਉਤਲੇ ਜਬਾੜੇ ਤੋਂ ਪਿੱਛੇ ਨੂੰ ਉੱਤਰਦੀ ਹੋਈ ਕੰਜ ਦੇਖਣ ਵਿਚ ਸਚਮੁੱਚ ਬੜੀ ਅਦਭੁਤ ਪ੍ਰਤੀਤ ਹੁੰਦੀ ਹੈ।
7. ਹਰੇ ਸੱਪ (ਵਾਇਨ ਸਨੇਕ) ਬਾਰੇ ਇੱਕ ਭਰਮ ਭਰੀ ਗੱਲ ਆਮ ਪ੍ਰਚੱਲਤ ਹੈ ਕਿ ਉਹ ਸਾਹਮਣੇ ਵਾਲੇ ਦੀਆਂ ਅੱਖਾਂ ਕੱਢ ਲੈਂਦਾ ਹੈ ਜਾਂ ਮੱਥੇ ਵਿੱਚ ਡੰਗ ਮਾਰਦਾ ਹੈ। ਪਰ ਅਸਲੀਅਤ ਇਹ ਹੈ ਕਿ ਇਸ ਹਾਨੀ ਰਹਿਤ ਸੱਪ ਦੀ ਨੁਕੀਲੀ ਨੱਕ ਨਰਮ ਅਤੇ ਰਬੜ ਵਰਗੀ ਹੁੰਦੀ ਹੈ। ਹਰਾ ਸੱਪ ਉਂਗਲੀ ਉਤੇ ਬੜਾ ਦਰਦੀਲਾ ਪਰ ਹਾਨੀ ਰਹਿਤ ਡੰਗ ਮਾਰ ਸਕਦਾ ਹੈ। ਪਰ ਕਦੀ ਵੀ ਕਿਸੇ ਦੀਆਂ ਅੱਖਾਂ ਡੰਗ ਨਾਲ ਜ਼ਖ਼ਮੀ ਨਹੀਂ ਹੋਈਆਂ।
8. ਕਿਹਾ ਜਾਂਦਾ ਹੈ ਕਿ ਮਿੱਟੀ ਦੇ ਸੱਪ ਦੀ ਜੀਭ ਦੇ ਸਪਰਸ਼ ਜਾਂ ਉਸ ਦੇ ਚੱਟਣ ਨਾਲ ਕੋੜ੍ਹ ਹੋ ਜਾਂਦਾ ਹੈ। ਕਿਉਂਕਿ ਇਸ ਹਾਨੀ ਰਹਿਤ ਸੱਪ ਦੇ ਸਰੀਰ ਉਤੇ ਕੋੜ੍ਹ ਨਾਲ ਮਿਲਦੇ ਜੁਲਦੇ ਨਮੂਨੇ ਹੁੰਦੇ ਹਨ, ਜੋ ਇਸ ਭਿਆਨਕ ਬਿਮਾਰੀ ਦੇ ਰੋਗੀ ਦੇ ਸਰੀਰ 'ਤੇ ਪਏ ਨਿਸ਼ਾਨਾਂ ਨਾਲ ਮਿਲਦੇ ਜੁਲਦੇ ਹਨ। ਇਸ ਲਈ ਜਲਦਬਾਜ਼ੀ ਵਿੱਚ ਲੋਕ ਅਜਿਹੇ ਨਤੀਜੇ ਕੱਢ ਲੈਂਦੇ ਹਨ। ਅਸਲ ਵਿੱਚ ਸੱਪ ਸਾਫ ਸੁਥਰੇ ਅਤੇ ਬਿਮਾਰੀ ਤੋਂ ਰਹਿਤ ਹੁੰਦੇ ਹਨ।
9. ਦੱਖਣ ਵਿਚ ਜਿਸਤੀ ਪਿੱਠ ਵਾਲੇ ਬਿਰਛ ਸੱਪ ਬਾਰੇ ਇਹ ਪ੍ਰਚੱਲਤ ਹੈ ਕਿ ਇਹ ਸਿਰਫ ਜਹਿਰੀਲਾ ਹੀ ਨਹੀਂ ਹੁੰਦਾ ਬਲਕਿ ਡੰਗ ਮਾਰਨ ਤੋਂ ਪਿੱਛੋਂ ਆਪਣੇ ਸ਼ਿਕਾਰ ਦੀ ਚਿੰਤਾ ਦੇਖਣ ਲਈ ਕਿਸੇ ਉਚੇ ਦਰਖਤ ਉਤੇ ਚੜ੍ਹ ਕੇ ਬੈਠ ਜਾਂਦਾ ਹੈ।
10. ਛੀਬੜ (ਚੂਹੇ ਖਾਣੇ) ਸੱਪ ਦੀ ਪੂਛ ਬਾਰੇ ਵੀ ਕਈ ਕਿੱਸੇ ਸੁਣੇ ਜਾਂਦੇ ਹਨ ਪ੍ਰੰਤੂ ਸੱਚ ਇਹ ਹੈ ਕਿ ਛੀਂਬੜ ਸੱਪ ਦੀ ਪੂਛ ਰੱਸੀ ਦੇ ਟੋਟਿਆਂ ਤੋਂ ਵੱਧ ਖਤਰਨਾਕ

ਨਹੀਂ ਅਤੇ ਨਾ ਇਸ ਦੀ ਪੂਛ ਵਿੱਚ ਕੋਈ ਡੰਗ ਹੁੰਦਾ ਹੈ ਅਤੇ ਨਾ ਹੀ ਇਹ ਗਊਆਂ ਨੂੰ ਸਾਹ ਘੁੱਟ ਕੇ ਮਾਰ ਸਕਦਾ ਹੈ, ਨਾ ਧਾਨ ਦੀਆਂ ਫ਼ਸਲਾਂ ਨੂੰ ਬਰਬਾਦ ਕਰ ਸਕਦਾ ਹੈ।

11. ਇਹ ਗੱਲ ਵੀ ਠੀਕ ਨਹੀਂ ਕਿ ਜਿਸ ਸੱਪ ਦੇ ਸਰੀਰ ਉਤੇ ਛੱਲੇ ਹੁੰਦੇ ਹਨ ਉਸ ਦੇ ਕੱਟਣ ਨਾਲ ਸ਼ਿਕਾਰ ਹੋਏ ਵਿਆਕਤੀ ਦੇ ਸਰੀਰ ਉਤੇ ਵੀ ਛੱਲੇ ਬਣ ਜਾਂਦੇ ਹਨ।
12. ਉੱਤਰ-ਪੱਛਮੀ ਭਾਰਤ ਵਿਚ ਇਹ ਵੀ ਪ੍ਰਚੱਲਤ ਹੈ ਕਿ ਸੰਗਚੂਰ ਸੁੱਤੇ ਪਏ ਆਦਮੀ ਦਾ ਸਾਹ ਪੀ ਲੈਂਦਾ ਹੈ। ਹੋ ਸਕਦਾ ਹੈ ਕਿ ਇਹ ਧਾਰਨਾ ਇਸ ਲਈ ਬਣ ਗਈ ਹੋਵੇ ਕਿਉਂਕਿ ਸੰਗਚੂਰ ਦੁਆਰਾ ਡੰਗੇ ਗਏ ਵਿਅਕਤੀ ਨੂੰ ਸਾਹ ਆਉਣਾ ਮੁਸ਼ਕਿਲ ਹੋ ਜਾਂਦਾ ਹੈ। ਕਿਸਾਨ ਅਤੇ ਖੇਤ ਮਜ਼ਦੂਰ ਸਾਹ ਦੀ ਗਤੀਹੀਣਤਾ ਦੇ ਵਿਗਿਆਨਕ ਪੱਖ ਨੂੰ ਨਹੀਂ ਸਮਝਦੇ ਜਿਹੜੀ ਕਿ ਸੰਗਚੂਰ ਦੇ ਡੰਗ ਨਾਲ ਪੈਦਾ ਹੋ ਜਾਂਦੀ ਹੈ।
13. ਮਹਾਰਾਸ਼ਟਰ ਵਿੱਚ ਇੱਕ ਛੋਟੇ ਫੁਰਸਾ ਸੱਪ ਬਾਰੇ ਕਿਹਾ ਜਾਂਦਾ ਹੈ ਕਿ ਉਹ ਹਵਾ ਵਿੱਚ 6 ਫੁੱਟ ਜਾਂ ਇਸ ਤੋਂ ਵੀ ਜ਼ਿਆਦਾ ਦੂਰੀ ਤੱਕ ਛਾਲ ਮਾਰ ਸਕਦਾ ਹੈ। 6 ਇੰਚ ਆਖਣਾ ਵਧੇਰੇ ਠੀਕ ਹੋਵੇਗਾ।
14. ਪੱਛਮੀ ਤੱਟ ਨਾਲ ਲੱਗਦੇ ਖੇਤਰ ਵਿੱਚ ਉਹ ਘਰ ਬੜਾ ਨਸੀਬਾਂ ਵਾਲਾ ਸਮਝਿਆ ਜਾਂਦਾ ਹੈ ਜਿਸ ਦੇ ਵਿਹੜੇ ਵਿਚ ਨਾਗ ਹੋਵੇ। ਕੇਰਲ ਵਿਚ ਬਹੁਤ ਸਾਰੇ ਹਿੰਦੂਆਂ ਨੇ ਆਪਣੇ ਘਰਾਂ ਵਿਚ ਪੂਜਾ ਘਰ ਬਣਾਏ ਹੋਏ ਹਨ ਜਿਥੇ ਉਹ ਆਪਣੇ ਪਰਿਵਾਰਕ ਨਾਗ ਦੀ ਪੂਜਾ ਕਰਦੇ ਹਨ।
15. ਇਹ ਵਿਸ਼ਵਾਸ ਕੀਤਾ ਜਾਂਦਾ ਹੈ ਕਿ ਨਾਗ ਛੀਬੜ ਮਦੀਨ ਨਾਲ ਸੰਭੋਗ ਕਰਦਾ ਹੈ। ਅਸਲ ਵਿਚ ਨਾਗ ਆਪਣੀ ਹੀ ਜਾਤੀ ਨਾਲ ਸੰਭੋਗ ਕਰਦਾ ਹੈ। ਆਮ ਤੌਰ ਤੇ ਵੱਡੇ ਆਕਾਰ ਦੇ ਅਤੇ ਕਦੀ ਕਦੀ ਜਾਤ ਭਖਸ਼ਕ ਛੀਬੜ ਤੋਂ ਦੂਰ ਹੀ ਰਹਿੰਦਾ ਹੈ।
16. ਸੱਪਾਂ ਦੇ ਡੰਗਿਆਂ ਦੇ ਇਲਾਜ ਨੂੰ ਲੈ ਕੇ ਤਾਂ ਮਿੱਥਾਂ ਦੇ ਅੰਬਾਰ ਲੱਗੇ ਹੋਏ ਹਨ। ਜੰਤਰ-ਮੰਤਰ ਤੋਂ ਲੈ ਕੇ ਜਾਦੂਮਈ ਜੜ੍ਹੀਆਂ ਬੂਟੀਆਂ ਅਤੇ ਜਾਦੂ ਦੀ ਫ਼ਨ ਨਾਲ ਇਲਾਜ ਦੀਆਂ ਢੇਰਾਂ ਕਹਾਣੀਆਂ ਹਨ। ਜਦੋਂ ਕਿ ਸੱਪ ਦੇ ਡੰਗੇ ਦਾ ਭਾਰਤ ਵਿੱਚ ਇਕੋ ਹੀ ਪ੍ਰਭਾਵੀ ਇਲਾਜ ਹੈ ਅਤੇ ਉਹ ਹੈ ਵਿਸ਼ ਘਾਤਕ ਸੀਰਮ ਜਾਂ ਸਰਪ ਡੰਗ ਵਿਰੋਧੀ ਸੀਰਮ। ਬਾਕੀ ਦੇ ਹੀਲੇ-ਵਸੀਲੇ ਸੱਪ ਦੇ ਡੰਗ ਤੋਂ ਉਪਜੇ ਭੈਅ ਅਤੇ ਸਦਮੇ ਤੋਂ ਬਾਹਰ ਕੱਢਣ ਲਈ ਸਹਾਇਕ ਹੁੰਦੇ ਹਨ। ਪਰ ਇਹਨਾਂ ਨੂੰ ਕਦੀ ਵੀ ਵਿਸ਼ ਮਾਰੂ ਇਲਾਜ ਦਾ ਬਦਲ ਜਾਂ ਉਸ ਵਿੱਚ ਰੋਕ ਨਹੀਂ ਬਣਨ ਦੇਣਾ ਚਾਹੀਦਾ (ਵੇਖੋ ਸੱਪ ਦਾ ਡੰਗ)।
17. ਰੇਤ ਦੇ ਲਾਲ ਦੁਮੂੰਹੇ ਸੱਪ ਦੀ ਪੂਛ ਬਿਲਕੁਲ ਚਪਟੀ ਹੁੰਦੀ ਹੈ। ਇਸ ਗੱਲ ਨੂੰ ਲੈ ਕੇ ਦੁਮੂੰਹੀ ਬਾਰੇ ਕਈ ਦੰਦ ਕਥਾਵਾਂ ਪ੍ਰਚੱਲਤ ਹਨ ਜਿਵੇਂ ਇਹ ਨਿਉਲੇ ਜਾਂ ਆਪਣੇ ਦੂਸਰੇ ਦੁਸ਼ਮਣ ਸ਼ਿਕਾਰੀ ਜੀਵਾਂ ਨੂੰ ਸਿਰ ਲੁਕਾ ਕੇ ਅਤੇ ਪੂਛ ਹਿਲਾ ਕੇ ਮੂਰਖ ਬਣਾਉਂਦਾ ਹੈ। ਇਸੇ ਤਰ੍ਹਾਂ ਬਹੁਤ ਸਾਰੇ ਲੋਕ ਵੀ ਮੂਰਖ ਬਣ ਜਾਂਦੇ ਹਨ।

## ਸੱਪ ਦਾ ਡੰਗ

ਸੱਪ ਦਾ ਡੰਗ ਆਮ ਕਰਕੇ ਘਾਤਕ ਨਹੀਂ ਹੁੰਦਾ। ਕਿਹੜਾ ਡੰਗ ਖ਼ਤਰਨਾਕ ਹੈ ਇਹ ਜ਼ਿਆਦਾਤਰ ਇਸ ਗੱਲ ਤੇ ਨਿਰਭਰ ਕਰੇਗਾ ਕਿ ਸੱਪ ਨੇ ਕਿੰਨੀ ਮਾਤਰਾ ਵਿੱਚ ਜ਼ਹਿਰ ਸਰੀਰ ਵਿਚ ਛੱਡੀ ਹੈ। ਸਭ ਤੋਂ ਚੰਗੀ ਗੱਲ ਏਹੀ ਹੋਵੇਗੀ ਕਿ ਸਭ ਤਰ੍ਹਾਂ ਦੇ ਡੰਗਾਂ ਨੂੰ ਸੰਕਟ ਦੇ ਰੂਪ ਵਿੱਚ ਲਿਆ ਜਾਵੇ ਅਤੇ ਰੋਗੀ ਉਤੇ ਵਿਸ਼ੇਸ਼ ਨਜ਼ਰ ਰੱਖੀ ਜਾਵੇ। ਹਮੇਸ਼ਾ ਇਹੀ ਸਮਝ ਕੇ ਚਲਣਾ ਚਾਹੀਦਾ ਹੇ ਕਿ ਸੱਪ ਨੇ ਆਪਣੇ ਡੰਗ ਦੁਆਰਾ ਕਾਫੀ ਵਿਸ਼ ਸਰੀਰ ਵਿਚ ਛੱਡਿਆ ਹੋਵੇਗਾ। ਖੁਸ਼ਕਿਸਮਤੀ ਨਾਲ ਬੰਬਈ ਦੀ ਹਾਫਕਿਨ ਸੰਸਥਾ ਨੇ ਅਜਿਹਾ ਵਿਸ਼ ਮਾਰੂ ਸੀਰਮ ਪੈਦਾ ਕਰ ਲਿਆ ਹੈ ਜਿਹੜਾ ਭਾਰਤ ਦੇ ਚੌਹਾਂ ਖ਼ਤਰਨਾਕ ਕਿਸਮ ਦੇ ਸੱਪਾਂ ਦੇ ਡੰਗ ਲਈ ਕਾਫੀ ਪ੍ਰਭਾਵਸ਼ਾਲੀ ਹੈ। ਇਹ ਸੀਰਮ ਹੁਣ ਸਾਰੇ ਸਰਕਾਰੀ ਹਸਪਤਾਲਾਂ ਵਿਚ ਰੱਖਿਆ ਜਾਂਦਾ ਹੈ। ਜੇ ਇਹ ਦੇਸ਼ ਦੇ ਸਾਰੇ ਪੇਂਡੂ ਪ੍ਰਾਇਮਰੀ ਸਿਹਤ ਕੇਂਦਰਾਂ ਵਿਚ ਮੁਹੱਈਆ ਕਰਵਾਇਆ ਜਾਵੇ ਤਾਂ ਸੱਪ ਦੇ ਮਾਰੂ ਡੰਗ ਨਾਲ ਹੋਣ ਵਾਲੀਆਂ ਮੌਤਾਂ ਦੀ ਵਰਤਮਾਨ ਦਰ ਵਿਚ ਕਾਫੀ ਕਮੀ ਆ ਸਕਦੀ ਹੈ।



ਜੇ ਸੱਪ ਡੰਗ ਜਾਵੇ ਤਾਂ ਇਕਦਮ ਪੱਟੀ ਬੰਨਣੀ ਚਾਹੀਦੀ ਹੈ ਅਤੇ ਵਿਸ਼ ਮਾਰੂ ਸੀਰਮ ਦੇਣ ਸਮੇਂ ਉਸ ਨੂੰ ਹੌਲੀ ਹੌਲੀ ਖੋਲ੍ਹਣਾ ਚਾਹੀਦਾ ਹੈ।

## ਮੁੱਢਲੀ ਸਹਾਇਤਾ

1. ਸੱਪ ਦੇ ਡੰਗਣ ਉਪਰੰਤ ਸ਼ਾਂਤ ਰਹੋ ਅਤੇ ਰੋਗੀ ਨੂੰ ਉਤੇਜਿਤ ਨਾ ਹੋਣ ਦਿਉ।
2. ਸੱਪ ਨੇ ਹੱਥ ਡੰਗਿਆ ਹੋਵੇ ਤਾਂ ਰੋਗੀ ਦੀ ਬਾਂਹ ਦੇ ਉਪਰਲੇ ਭਾਗ ਉਤੇ ਅਤੇ ਜੇਕਰ ਪੈਰ ਡੰਗਿਆ ਹੋਵੇ ਤਾਂ ਲੱਤ ਦੇ ਉਪਰਲੇ ਭਾਗ ਤੇ ਪੱਟੀ ਬੰਨ ਦੇਵੋ। ਪੱਟੀ ਨੂੰ ਐਨਾ ਕੱਸ ਦਿਓ ਕਿ ਖੂਨ ਦੀ ਗਤੀ ਘੱਟ ਤੋਂ ਘੱਟ ਹੋ ਜਾਵੇ। ਬੰਨ੍ਹੀ ਪੱਟੀ ਵਿਚ ਸਿਰਫ ਐਨੀ ਢਿੱਲ ਹੋਣੀ ਚਾਹੀਦੀ ਹੈ ਕਿ ਤੁਹਾਡੀ ਇੱਕ ਉਂਗਲੀ ਉਸ ਦੇ ਅੰਦਰ ਜਾ ਸਕੇ।
3. ਰੋਗੀ ਨੂੰ ਤੁਸੀਂ ਐਸਪਰੀਨ ਦੇ ਸਕਦੇ ਹੋ। ਥੋੜ੍ਹੀ ਜਿਹੀ ਬਰਾਂਡੀ ਵੀ ਪਿਲਾਈ ਜਾ ਸਕਦੀ ਹੈ ਅਤੇ ਮਿਲ ਸਕੇ ਤਾਂ ਰੋਗੀ ਦਾ ਆਤਮ ਵਿਸ਼ਵਾਸ ਵਧਾਉਣ ਲਈ ਇੱਕ ਟੀਕਾ ਵੀ ਲਗਾਇਆ ਜਾ ਸਕਦਾ ਹੈ। ਧਿਆਨ ਰਹੇ ਕਿ ਡਰ ਤੋਂ ਪੈਦਾ ਹੋਇਆ ਸਦਮਾ ਖ਼ਤਰਨਾਕ ਹੋ ਸਕਦਾ ਹੈ।
4. ਰੋਗੀ ਨੂੰ ਤੁਰੰਤ ਨੇੜੇ ਦੇ ਅਜਿਹੇ ਇਲਾਜ ਕੇਂਦਰ ਵਿੱਚ ਲੈ ਜਾਓ ਜਿਥੋਂ ਵਿਸ਼ ਮਾਰੂ ਸੀਰਮ ਮਿਲਦਾ ਹੋਵੇ। ਰੋਗੀ ਨੂੰ ਖੇਚਲ ਅਤੇ ਥਕਾਨ ਤੋਂ ਬਚਾਓ। ਸਦਮੇ ਦਾ ਇਲਾਜ ਕਰੋ ਅਤੇ ਲੱਤਾਂ ਨੂੰ ਉਪਰ ਚੁੱਕ ਕੇ ਕੰਬਲ ਨਾਲ ਢੱਕ ਦਿਉ।

**ਟਿੱਪਣੀ** : ਜੇਕਰ ਰੋਗੀ ਨੂੰ ਉਲਟੀ ਆਉਂਦੀ ਹੋਵੇ, ਤਾਂ ਉਸ ਨੂੰ ਵੱਖੀ ਪਰਨੇ ਜਾਂ ਸਿੱਧਾ ਲਿਟਾ ਦੇਵੋ ਤਾਂ ਜੋ ਉਹ ਸਾਹ ਅੰਦਰ ਨਾ ਲਿਜਾਵੇ ਜਾਂ ਸਾਹ ਘੁੱਟਿਆ ਨਾ ਜਾਵੇ।

## ਲੱਛਣ

ਜਿਸ ਤਰ੍ਹਾਂ ਕਿ ਆਮ ਤੌਰ ਤੇ ਸੱਪ ਦੇ ਕੱਟਣ ਦੇ ਮਾਮਲੇ ਵਿੱਚ ਹੁੰਦਾ ਹੈ ਨਾ ਤਾਂ ਸੱਪ ਨੂੰ ਦੇਖਿਆ ਗਿਆ ਹੁੰਦਾ ਹੈ ਅਤੇ ਨਾ ਹੀ ਉਸ ਦੀ ਪਛਾਣ ਕੀਤੀ ਗਈ ਹੁੰਦੀ ਹੈ। ਇਸ ਲਈ ਇਸ ਦੇ ਇਲਾਜ ਲਈ ਪੂਰੀ ਤਰ੍ਹਾਂ ਰੋਗੀ ਦੇ ਲੱਛਣਾਂ 'ਤੇ ਹੀ ਨਿਰਭਰ ਕਰਨਾ ਪੈਂਦਾ ਹੈ। ਰੋਗੀ 'ਤੇ ਬਰਾਬਰ ਨਜ਼ਰ ਰੱਖੀ ਜਾਣੀ ਚਾਹੀਦੀ ਹੈ। ਜੇਕਰ ਡੰਗੇ ਹੋਏ ਅੰਗ 'ਤੇ ਦਰਦ ਅਤੇ ਸੋਜ ਨਹੀਂ ਹੈ ਤਾਂ ਸੰਭਾਵਨਾ ਹੋ ਸਕਦੀ ਹੈ ਕਿ ਡੰਗਣ ਵਾਲਾ ਸੱਪ ਵਿਸ਼ ਰਹਿਤ ਜਾਂ ਹਾਨੀ ਰਹਿਤ ਸੀ। ਸਦਮੇ ਦੇ ਲੱਛਣ (ਠੰਡਾ ਪਸੀਨਾ, ਬੇਹੋਸ਼ੀ ਅਤੇ ਉਲਟੀ ਆਉਣਾ) ਤੋਂ ਜਹਿਰੀਲੇ ਸੱਪ ਦੇ ਚਿੰਨ੍ਹਾਂ ਦਾ ਭਰਮ ਨਹੀਂ ਹੋਣਾ ਚਾਹੀਦਾ। ਥੱਲੇ ਉਹਨਾਂ ਲੱਛਣਾਂ ਦਾ ਵੇਰਵਾ ਦਿੱਤਾ ਜਾ ਰਿਹਾ ਹੈ ਜਿਹੜੇ ਚਾਰ ਵੱਡੇ ਜ਼ਹਿਰੀਲੇ ਸੱਪਾਂ ਦੇ ਕੱਟਣ ਨਾਲ ਰੋਗੀ ਵਿਚ ਪ੍ਰਗਟ ਹੋ ਸਕਦੇ ਹਨ। ਇਸ ਨਾਲ ਜਿੱਥੇ ਕੱਟਣ ਵਾਲੇ ਸੱਪ ਦੀ ਜਾਤੀ ਜਾਣਨ ਵਿੱਚ ਮਦਦ ਮਿਲੇਗੀ ਉਸ ਦਾ ਠੀਕ ਇਲਾਜ ਵੀ ਕੀਤਾ ਜਾ ਸਕਦਾ ਹੈ।

## ਨਾਗ

ਨਾਗ ਦਾ ਜ਼ਹਿਰ ਤੰਤੂਆਂ ਵਿਚ ਵਿਸ਼ ਚਾੜ੍ਹ ਦੇਣ ਵਾਲਾ ਹੁੰਦਾ ਹੈ ਜਿਸ ਨਾਲ ਰੋਗੀ ਦੇ ਤੰਤੂ ਕੇਂਦਰ ਸਿਥਲ ਹੋ ਜਾਂਦੇ ਹਨ। ਇਸ ਨਾਲ ਸਾਹ ਬੰਦ ਹੋ ਕੇ ਦਿਲ ਦੀ ਧੜਕਣ ਬੰਦ ਹੋਣ ਨਾਲ ਮੌਤ ਹੋ ਜਾਂਦੀ ਹੈ।



ਨਾਗ ਦੇ ਛੋਟੇ ਸਥਿਰ ਵਿਸ਼-ਦੰਦ। ਵਿਸ਼-ਗ੍ਰੰਥੀਆਂ ਅੱਖਾਂ ਦੇ ਪਿੱਛੇ ਹੁੰਦੀਆਂ ਹਨ। ਇਕ ਵਿਸ਼ ਨਲੀ ਦੁਆਰਾ ਜ਼ਹਿਰ ਵਿਸ਼-ਦੰਦਾਂ ਵਿਚ ਪਹੁੰਚਦਾ ਹੈ।



ਨਾਗ ਦੇ ਡੰਗਣ ਨਾਲ ਹੋਈ ਸੋਜ। ਕਰੈਤ ਦੇ ਕੱਟਣ ਨਾਲ ਇਸ ਤਰ੍ਹਾਂ ਸੋਜ ਨਹੀਂ ਆਉਂਦੀ ਪਰ ਹਰ ਡੰਗ ਜ਼ਿਆਦਾ ਘਾਤਕ ਹੋ ਸਕਦਾ ਹੈ।



1. ਭਾਰਤੀ ਇਕ-ਅੱਖਾ ਨਾਗ    ਧੰਨਵਾਦ ਸਹਿਤ : ਰੋਮੂਲਸ ਵਿਹਟੇਕਰ



2. ਨਾਗ ਦੇ ਆਂਡਿਆਂ 'ਚੋਂ ਨਿਕਲਦੇ ਹੋਏ ਬੱਚੇ · ਧੰਨਵਾਦ ਸਹਿਤ : ਰੋਮੂਲਸ ਵਿਹਟੇਕਰ



3. ਨਾਗ (ਕੋਬਰਾ) ਧੰਨਵਾਦ ਸਹਿਤ : ਡਾ. ਆਈ. ਦਾਸ



4. ਭਾਰਤੀ ਖੜੱਪਾ ਨਾਗ

ਧੰਨਵਾਦ ਸਹਿਤ : ਰੋਮੂਲਸ ਵਿਹਟੇਕਰ



5. ਆਮ ਸੱਜਿਆ ਹੋਇਆ ਸੱਪ

ਧੰਨਵਾਦ ਸਹਿਤ : ਡਾ. ਆਈ. ਦਾਸ

## ਨਾਗ ਦੇ ਡੰਗ ਦੇ ਵਿਸ਼ੇਸ਼ ਲੱਛਣ

(1) ਡੰਗ ਵਾਲੇ ਅੰਗ ਵਿਚ ਦਰਦ (ਇਹ ਨਹੀ ਵੀ ਹੋ ਸਕਦੀ ਹੈ)
(2) ਸੋਜ (ਕਈ ਵਾਰੀ ਇੱਕ ਘੰਟੇ ਜਾਂ ਇਸ ਤੋਂ ਵੱਧ ਸਮੇਂ ਵਿੱਚ) ਆ ਜਾਣਾ। ਕਈ ਵਾਰੀ ਜ਼ਖਮ ਹੋ ਜਾਣਾ (ਮਗਰੋਂ ਹੱਡੀ ਦੇ ਗਲ ਜਾਣ ਦੀ ਸੰਭਾਵਨਾ ਹੋ ਸਕਦੀ ਹੈ।)
(3) ਨਜ਼ਰ ਵਿੱਚ ਧੁੰਦਲਾਪਨ ਆ ਜਾਣਾ,
(4) ਪਲਕਾਂ ਦਾ ਝੁਕ ਜਾਣਾ ਅਤੇ ਪੈਰਾਂ ਵਿੱਚ ਲੜਖੜਾਹਟ ਆ ਜਾਣੀ।
(5) ਜੀਭ 'ਤੇ ਭਾਰੀਪਣ ਮਹਿਸੂਸ ਹੋਣਾ, ਬੋਲਣ ਵਿੱਚ ਅਸ਼ੁੱਧਤਾ ਅਤੇ ਰਾਲਾਂ ਦਾ ਵਗਣਾ।
(6) ਉਨੀਂਦਰਾਪਨ ਅਤੇ ਸਰੀਰਕ ਥਕਾਵਟ।
(7) ਸਾਹ ਲੈਣ ਵਿੱਚ ਕਠਿਨਾਈ, ਕਦੀ ਕਦੀ ਬੇਹੋਸ਼ੀ ਅਤੇ ਸਰੀਰ ਵਿੱਚ ਅਕੜਾਅ।

## ਆਮ ਸੰਗਚੂਰ

ਛੋਟੇ ਸੰਗਚੂਰ ਦੀਆਂ ਡੰਗ ਮਾਰਨ ਵਾਲੀਆਂ ਦੰਦੀਆਂ ਹੁੰਦੀਆਂ ਹਨ ਪਰ ਨਾਗ ਨਾਲੋਂ ਅੱਠ ਗੁਣਾ ਵੱਧ ਜ਼ਹਿਰੀਲਾ ਹੈ। ਸੰਗਚੂਰ ਦੇ ਕੱਟਣ ਦੇ ਵੀ ਆਮ ਤੌਰ ਤੇ ਉਹੀ ਲੱਛਣ ਹੁੰਦੇ ਹਨ ਜਿਹੜੇ ਨਾਗ ਦੇ ਕੱਟਣ ਦੇ ਹੁੰਦੇ ਹਨ। ਕੇਵਲ ਹੇਠ ਲਿਖੀਆਂ ਭਿੰਨਤਾਵਾਂ ਹੁੰਦੀਆਂ ਹਨ:
(1) ਆਮ ਤੌਰ ਤੇ ਅੰਗਾਂ ਦੀ ਸੋਜ ਜਾਂ ਦਰਦ ਦੇ ਲੱਛਣ ਨਹੀਂ ਹੁੰਦੇ।ਸੰਗਚੂਰ ਦੇ ਡੰਗ ਦੇ ਇਨ੍ਹਾਂ ਸ਼ੱਕ-ਭਰੇ ਲੱਛਣਾਂ ਕਾਰਣ, ਖ਼ਤਰਨਾਕ ਸਥਿਤੀ ਪੈਦਾ ਹੋ ਸਕਦੀ ਹੈ।
(2) ਸੰਭਵ ਹੈ ਸੰਗਚੂਰ ਦੇ ਡੰਗਣ ਦੇ ਕਈ ਘੰਟਿਆਂ ਤੱਕ ਕੋਈ ਲੱਛਣ ਦਿਖਾਈ ਨਾ ਦੇਵੇ। ਪ੍ਰੰਤੂ ਇਹ ਲੱਛਣ ਅਚਾਨਕ ਅਤੇ ਬੜੇ ਤੇਜ਼ੀ ਨਾਲ ਉਭਰਨੇ ਸ਼ੁਰੂ ਹੋ ਜਾਂਦੇ ਹਨ।
(3) ਜੋੜਾਂ ਤੇ ਢਿੱਡ ਵਿਚ ਬਹੁਤ ਦਰਦ ਹੋ ਸਕਦਾ ਹੈ। ਸੰਗਚੂਰ ਦੇ ਡੰਗਣ ਦੀਆਂ ਘਟਨਾਵਾਂ ਆਮ ਤੌਰ ਤੇ ਰਾਤ ਨੂੰ ਵਾਪਰਦੀਆਂ ਹਨ। ਕਿਉਂਕਿ ਸੱਪ ਨੂੰ ਬਹੁਤ ਹੀ ਘੱਟ ਦੇਖਿਆ ਜਾਂਦਾ ਹੈ ਸਿਆਣਪ ਏਸੇ ਵਿੱਚ ਹੀ ਹੈ ਕਿ ਰਾਤ ਵੇਲੇ ਸੱਪ ਦੇ ਡੰਗੇ ਵਿਅਕਤੀ ਨੂੰ ਬਗੈਰ ਕਿਸੇ ਦੇਰ ਦੇ ਕਿਸੇ ਨੇੜੇ ਦੇ ਹਸਪਤਾਲ ਜਾਂ ਡਾਕਟਰ ਕੋਲ ਵਿਸ਼ ਮਾਰੂ ਇਲਾਜ ਲਈ ਲੈ ਜਾਉ।ਇਕ ਲੋਕ ਵਿਸ਼ਵਾਸ ਹੈ ਕਿ ਰਾਤ ਦਾ ਡੰਗਿਆ ਮਰੀਜ ਦਿਨ ਚੜ੍ਹਨ ਤੋਂ ਪਹਿਲਾਂ ਮਰ ਜਾਵੇਗਾ। ਜੇ ਡੰਗ ਗੰਭੀਰ ਹੋਵੇ ਅਤੇ ਵਿਸ ਮਾਰੂ ਸੀਰਮ ਮਰੀਜ਼ ਨੂੰ ਨਾ ਦਿਤਾ ਜਾਵੇ ਤਾਂ ਇਹ ਗੱਲ ਬਿਲਕੁਲ ਦਰੁਸਤ ਹੈ।

**ਰਸਲਜ਼ ਵਾਇਪਰ**: ਰਸਲਜ਼ ਵਾਇਪਰ ਦੇ ਦੰਦ ਇੱਕ ਸੈਂਟੀਮੀਟਰ ਤੋਂ ਵੀ ਵੱਧ ਲੰਬੇ ਹੁੰਦੇ ਹਨ ਅਤੇ ਜ਼ਹਿਰ ਖ਼ੂਨ ਨੂੰ ਪ੍ਰਭਾਵਿਤ ਕਰਦਾ ਹੈ। ਇਸ ਦੇ ਨਤੀਜੇ ਵਜੋਂ ਲਹੂ ਵਿੱਚ ਗੱਤਲੇ ਜੰਮਣੇ ਆਰੰਭ ਹੋ ਜਾਂਦੇ ਹਨ ਅਤੇ ਤੰਤੂਆਂ ਨੂੰ ਨੁਕਸਾਨ ਪਹੁੰਚਦਾ ਹੈ। ਇਸ ਦੀਆਂ ਵਿਸ਼ ਗ੍ਰੰਥੀਆਂ ਅਤੇ ਵਿਸ਼-ਦੰਦਾਂ ਦਾ ਆਕਾਰ ਇਸ ਦੇ ਡੰਗ ਨੂੰ ਗੰਭੀਰ ਬਣਾਉਂਦੇ ਹਨ।
(1) ਇੱਕਦਮ ਅਤੇ ਲਗਾਤਾਰ ਜਲਨ।
(2) ਤੇਜ਼ੀ ਨਾਲ ਸੋਜ਼ ਆਉਣੀ ਅਤੇ ਦੋ ਘੰਟੇ ਦੇ ਅੰਦਰ ਸੋਜ ਦਾ ਬਹੁਤ ਵਧ ਜਾਣਾ।
(3) ਕੱਟੇ ਗਏ ਅੰਗ ਜਾਂ ਸਥਾਨ ਉਤੇ ਰੰਗ ਦਾ ਬਦਲ ਜਾਣਾ। ਛਾਲੇ ਅਤੇ ਨੀਲੇ ਧੱਬੇ ਪੈ ਜਾਣਾ।
(4) ਜੀ ਉਛੱਲਣਾ, ਕਮਜ਼ੋਰੀ ਅਤੇ ਚਿੜਚਿੜਾਪਨ ਆ ਜਾਣਾ।



ਲੰਮੇ, ਖੋਖਲੇ ਮੁੜੇ ਹੋਏ ਵਿਸ਼-ਦੰਦ। ਇਹ ਇਸ ਦੀ ਕੁਦਰਤੀ ਸੂਈ ਹੁੰਦੀ ਹੈ।




ਜ਼ਹਿਰੀਲੇ ਸੱਪ ਦੇ ਘਾਤਕ ਡੰਗ ਦਾ ਇਕ ਮਾਰਤ ਪ੍ਰਭਾਵੀ ਉਪਾਅ ਹਾਫਕਿਨ ਵਿਸ਼-ਮਾਰੂ ਸੀਰਮ ਦਾ ਸਰੀਰ ਦੀਆਂ ਪੂਰੀਆਂ ਨਾੜੀਆਂ ਵਿਚ ਪਹੁੰਚਾਇਆ ਜਾਣਾ ਹੈ।

(5) ਟੱਟੀ, ਪਿਸ਼ਾਬ 'ਤੇ ਥੁੱਕ, ਕੈਅ ਵਿਚ ਲਹੂ ਆਉਣਾ।
(6) ਦੇਖਣ ਅਤੇ ਸਾਹ ਲੈਣ ਵਿਚ ਔਖਿਆਈ।
(7) ਖ਼ੂਨ ਵਿਚ ਕਮੀ, 24 ਘੰਟੇ ਬਾਅਦ ਗੁਰਦੇ ਦਾ ਕੰਮ ਕਰਨੋਂ ਹਟ ਜਾਣਾ।

**ਫੁਰਸਾ (ਸਕੇਲਡ ਵਾਇਪਰ)**

ਛੋਟੇ ਆਕਾਰ ਤੇ ਇਸ ਸੱਪ ਦੇ ਵਿਸ਼-ਦੰਦ ਕੁਝ ਵੱਡੇ ਹੀ ਕਹੇ ਜਾ ਸਕਦੇ ਹਨ ਪਰ ਇਹ ਕਪੜੇ ਅਤੇ ਜੁੱਤੀ ਦੇ ਚਮੜੇ ਨਾਲ ਬੜੀ ਆਸਾਨੀ ਨਾਲ ਮੁੜ ਜਾਂਦੇ ਹਨ। ਇਸ ਦੇ ਜ਼ਹਿਰ ਵਿੱਚ ਖ਼ੂਨ ਵਿੱਚ ਗਤਲੇ ਜਮਾਉਣ ਦੀ ਪ੍ਰਵਿਰਤੀ ਹੁੰਦੀ ਹੈ ਅਤੇ ਇੱਹ ਰਸਲਜ਼ ਵਾਇਪਰ ਦੇ ਜ਼ਹਿਰ ਵਿਸ਼ ਦੀ ਤੁਲਨਾ ਵਿੱਚ ਵਧੇਰੇ ਵਿਸ਼ੈਲਾ ਹੁੰਦਾ ਹੈ। ਚੰਗੇ ਭਾਗਾਂ ਨੂੰ ਡੰਗ ਮਾਰਦੇ ਸਮੇ ਆਮ ਤੌਰ ਤੇ ਇਹ ਬੜੀ ਥੋੜ੍ਹੀ ਮਾਤਰਾ ਵਿੱਚ ਜ਼ਹਿਰ ਸਰੀਰ ਵਿੱਚੋਂ ਛੱਡਦਾ ਹੈ। ਫੁਰਸਾ ਦੇ ਡੰਗਣ ਨਾਲ ਹੇਠ ਲਿਖੇ ਲੱਛਣ ਦੇਖਣ ਨੂੰ ਮਿਲਦੇ ਹਨ :

(1) ਜਲਨ ਦੇ ਨਾਲ ਨਾਲ ਦਰਦ (ਮਾਮੂਲੀ ਮਾਤਰਾ ਵਿੱਚ ਵੀ ਹੋ ਸਕਦਾ ਹੈ) ਕੁਝ ਸਮੇਂ ਪਿੱਛੋਂ ਹੱਥਾਂ ਅਤੇ ਲੱਤਾਂ ਦੇ ਜੋੜਾਂ ਵਿੱਚ ਦਰਦ।
(2) ਡੰਗਣ ਦੇ ਦੋ ਘੰਟੇ ਦੇ ਅੰਦਰ ਅੰਦਰ ਸੋਜ, ਕਦੇ ਕਦੇ ਬਹੁਤ ਹੀ ਜਿਆਦਾ, ਵਿਸ਼ੇਸ਼ ਕਰਕੇ ਪੈਰ ਤੇ ਡੰਗੇ ਜਾਣ ਦੀ ਹਾਲਤ ਵਿੱਚ ਜੇ ਰੋਗੀ ਡੱਸੇ ਜਾਣ ਤੋਂ ਪਿੱਛੋਂ ਤੁਰਿਆ ਜਾਂ ਦੌੜਿਆ ਹੋਵੇ।
(3) ਮਸੂੜਿਆਂ ਵਿਚੋਂ ਖ਼ੂਨ ਵਗਣਾ, ਜ਼ਖਮਾਂ ਵਿੱਚੋਂ ਖ਼ੂਨ ਵਗਣਾ ਅਤੇ ਪਿਸ਼ਾਬ ਵਿੱਚ ਖ਼ੂਨ ਆਉਣਾ।
(4) 12 ਤੋਂ 24 ਘੰਟੇ ਪਿੱਛੋਂ ਅੰਦਰੂਨੀ ਖ਼ੂਨ ਵਗਣ ਦੇ ਲੱਛਣ।
(5) ਖ਼ੂਨ ਦੀ ਘਾਟ ਕਾਰਣ ਕਮਜ਼ੋਰੀ, ਦਿਲ ਦੀ ਹਰਕਤ ਬੰਦ ਹੋਣ ਦੀ ਸੰਭਾਵਨਾ।

**ਟਿੱਪਣੀ** : ਕੱਸ ਕੇ ਬੰਨੀ ਪੱਟੀ ਕਾਰਣ ਵੀ ਸੋਜ਼ ਆ ਸਕਦੀ ਹੈ। ਖ਼ੂਨ ਦੀ ਗਤੀ ਵਿਚ ਕਮੀ ਪੈਦਾ ਹੋਣਾ। ਇਹ ਸੋਜ ਨੂੰ ਛੂਹਣ 'ਤੇ ਠੰਡੀ ਪ੍ਰਤੀਤ ਹੁੰਦੀ ਹੈ ਜਦ ਕਿ ਜ਼ਹਿਰ ਦੇ ਕਾਰਣ ਆਈ ਸੋਜ਼ ਹੱਥ ਲਾਉਣ ਨਾਲ ਗਰਮ ਲਗਦੀ ਹੈ

**ਵਿਸ਼-ਵਿਰੋਧੀ ਸੀਰਮ**

ਸੱਪ ਦੇ ਜ਼ਹਿਰ ਨੂੰ ਪ੍ਰਭਾਵਹੀਣ ਕਰਨ ਵਾਲੇ ਸੀਰਮ ਨੂੰ ਵਿਸ਼-ਵਿਰੋਧੀ ਭਾਵ ਵਿਸ਼-ਮਾਰੂ ਸੀਰਮ ਕਿਹਾ ਜਾਂਦਾ ਹੈ ਅਤੇ ਇਹ ਬੰਬਈ ਦੀ ਹਾਫਕਿਨ ਸੰਸਥਾ ਵਿੱਚ ਘੋੜਿਆਂ ਉਤੇ ਅਜਮਾਇਸ਼ ਕਰਕੇ ਬਣਾਇਆ ਜਾਂਦਾ ਹੈ। ਇਸ ਦੇ ਲਈ ਚਾਰੋਂ ਹੀ ਬੜੇ ਵਿਸ਼ੈਲੇ ਸੱਪਾਂ ਦੀ ਜਹਿਰ ਨੂੰ ਮਿਲਾ ਕੇ ਇੱਕ ਮਿਸ਼ਰਣ (ਬੇਹਦ ਪਤਲਾ) ਤਿਆਰ ਕੀਤਾ ਜਾਂਦਾ ਹੈ। ਫੇਰ ਇਸ ਮਿਸ਼ਰਣ ਨੂੰ ਥੋੜ੍ਹੀ ਮਾਤਰਾ ਵਿੱਚ ਵਧਾ ਕੇ ਘੋੜੇ ਨੂੰ ਟੀਕਾ ਲਗਾਇਆ ਜਾਂਦਾ ਹੈ। ਇਸ ਤਰ੍ਹਾਂ ਟੀਕਾ ਲਗਿਆ ਘੋੜਾ ਜਦੋ ਪ੍ਰਤਿਕਿਰਿਆ ਦੀ ਇਕ ਖਾਸ ਪੱਧਰ ਤਕ ਪਹੁੰਚ ਜਾਂਦਾ ਹੈ ਤਾਂ ਘੋੜੇ ਦਾ ਥੋੜ੍ਹਾ ਜਿਹਾ ਖ਼ੂਨ ਕੱਢ ਲਿਆ ਜਾਂਦਾ ਹੈ। ਫੇਰ ਇਸ ਨੂੰ ਐਨ ਚੰਗੀ ਤਰ੍ਹਾਂ ਹਿਲਾ ਕੇ ਅਤੇ ਸੀਰਮ (ਖ਼ੂਨ ਦਾ ਤਰਲ ਅੰਸ਼) ਨੂੰ ਚੰਗੀ ਤਰਾਂ ਠੰਡਾਂ ਕਰਕੇ ਜਮਾ ਲਿਆ ਜਾਂਦਾ ਹੈ। ਇਸ ਤੋਂ ਪਿਛੋਂ ਇਸ ਦੀ ਪਰਖ-ਪੜਤਾਲ ਕਰਕੇ ਦਸ-ਦਸ ਮਿਲੀਲਿਟਰ ਦੀ ਮਿਕਦਾਰ ਦੀਆਂ ਖ਼ੁਰਾਕਾਂ ਵਿਚ ਬੰਦ ਕਰ ਲਿਆ ਜਾਂਦਾ ਹੈ। ਇਹੀ ਉਹ ਵਿਸ਼-ਮਾਰੂ ਸੀਰਮ ਹੈ ਜਿਹੜਾ ਭਾਰਤ ਦੇ ਚਾਰ ਵਿਸ਼ੈਲੇ ਸੱਪਾਂ ਦੇ ਜਹਿਰ ਦੇ ਅਸਰ ਨੂੰ ਬੇਅਸਰ ਕਰਨ ਲਈ ਲਾਹੇਵੰਦ ਹੈ। ਵਿਸ਼

-ਮਾਰੂ ਦਵਾਈ ਹਿਮਾਚਲ ਪ੍ਰਦੇਸ਼ ਦੀ ਕੇਂਦਰੀ ਖੋਜ ਸੰਸਥਾ ਵਿਖੇ ਵੀ ਤਿਆਰ ਕੀਤੀ ਜਾਂਦੀ ਹੈ। ਵਿਸ਼-ਮਾਰੂ ਸੀਰਮ ਬਿਨਾਂ ਕਿਸੇ ਰੈਫ਼ਰੀਜਰੇਸ਼ਨ ਦੇ ਪੰਜ ਵਰ੍ਹੇ ਤੱਕ ਰੱਖੀ ਜਾ ਸਕਦੀ ਹੈ। ਇਹ ਸੀਰਮ ਉਹਨਾਂ ਸਾਰੇ ਪੇਂਡੂ ਖੇਤਰਾਂ ਵਿਚ ਜਮਾ ਕਰਕੇ ਰੱਖਿਆ ਜਾਣਾ ਚਾਹੀਦਾ ਹੈ ਜਿੱਥੇ ਸੱਪ ਬਹੁਤ ਗਿਣਤੀ ਵਿੱਚ ਪਾਏ ਜਾਂਦੇ ਹਨ। ਕੁਝ ਲੋਕਾਂ ਨੂੰ ਘੋੜੇ ਦੇ ਖ਼ੂਨ ਤੋਂ ਬਣੀਆਂ ਵਿਸ਼-ਵਿਰੋਧੀ ਦਵਾਈ ਦੀ ਵਰਤੋਂ ਕਰਨ ਦੀਆਂ ਵਿਸਥਾਰਪੂਰਨ ਹਦਾਇਤਾਂ ਉਸ ਦੇ ਨਾਲ ਹੀ ਮੁਹੱਈਆ ਕੀਤੀਆ ਜਾਂਦੀਆਂ ਹਨ। ਭਾਰਤ ਵਿਚ ਜੇ ਇਸ ਜੀਵਨ ਰੱਖਿਆ ਦਵਾਈ ਦੀ ਵਰਤੋਂ ਦਾ ਚੰਗਾ ਪ੍ਰਚਾਰ ਕੀਤਾ ਜਾਵੇ ਤਾਂ ਸੱਪ ਦੇ ਡੰਗ ਨਾਲ ਮਰਨ ਵਾਲਿਆਂ ਦੀ ਗਿਣਤੀ ਕਾਫੀ ਘੱਟ ਕੀਤੀ ਜਾ ਸਕਦੀ ਹੈ।

**ਦੇਸੀ ਇਲਾਜ**

ਪਹਿਲੇ ਸਮਿਆਂ ਵਿੱਚ ਸੱਪ ਦੇ ਡੰਗ ਨੂੰ ਤਕਦੀਰ ਦੀ ਅਚਾਨਕ ਮਾਰ ਜਾਂ ਵੱਡਿਆਂ ਦਾ ਸਰਾਪ ਸਮਝ ਲਿਆ ਜਾਂਦਾ ਸੀ। ਅੱਜ ਵੀ ਬਹੁਤ ਸਾਰੇ ਇਲਾਕਿਆਂ ਵਿਚ ਸੱਪ ਦੇ ਡੰਗ ਨੂੰ ਭਾਣਾ ਸਮਝਿਆ ਜਾਂਦਾ ਹੈ ਤੇ ਇਹ ਇੱਕ ਤਰ੍ਹਾਂ ਡਰ ਪੈਦਾ ਕਰਦਾ ਹੈ। ਸੱਪ ਦੇ ਡੰਗਣ ਦੇ ਨਾਲ ਭਾਂਤ-ਭਾਂਤ ਦੇ ਅਨੋਖੇ ਅਤੇ ਅਜੀਬੋ-ਗਰੀਬ ਇਲਾਜਾਂ ਦੁਆਰਾ ਨੀਮ ਹਕੀਮਾਂ ਅਤੇ ਝਾੜ-ਫੂਕ ਕਰਨ ਵਾਲਿਆਂ ਨੇ ਕਾਫੀ ਪੈਸਾ ਅਤੇ ਨਾਂ ਕਮਾਇਆ ਹੈ। ਇਹ ਕੇਵਲ ਭਾਰਤ ਤੱਕ ਹੀ ਸੀਮਿਤ ਨਹੀ। ਦੁਨੀਆ ਦੇ ਕੋਨੇ-ਕੋਨੇ ਤੋਂ ਅਜਿਹੇ ਅਦਭੁਤ ਇਲਾਜਾਂ ਦੇ ਕਿੱਸੇ ਸੁਣਨ ਵਿਚ ਆਉਂਦੇ ਹਨ ਜਿਹੜੇ ਮਰੀਜ਼ ਨੂੰ ਵਿਸ਼ ਨਾਲ ਮਰਨ ਤੋਂ ਪਹਿਲਾਂ ਹੀ ਮਾਰ ਦਿੰਦੇ ਹਨ।

ਸਾਡੇ ਦੇਸ਼ ਵਿਚ ਬੁਨਿਆਦੀ ਤੌਰ ਤੇ ਪੰਜ ਪ੍ਰਕਾਰ ਦੇ ਦੇਸੀ ਇਲਾਜ ਪ੍ਰਚੱਲਤ ਹਨ।

**ਤੰਤਰ ਮੰਤਰ**

ਦੇਸੀ ਇਲਾਜ ਵਿਚ ਸਭ ਤੋਂ ਵਧੇਰੇ ਪ੍ਰਚੱਲਤ ਹੈ ਸੱਪਾਂ ਦੇ ਡੰਗ ਦਾ ਪੇਸ਼ਾਵਰ ਇਲਾਜ ਕਰਨ ਵਾਲੇ ਤਾਂਤਰਿਕ ਜਾਂ ਸਪੇਰੇ ਅਤੇ ਝਾੜ-ਫੂਕ ਕਰਨ ਵਾਲੇ ਜਾਂ ਕੋਈ ਧਾਰਮਿਕ ਆਦਮੀ ਜਿਹੜਾ ਇਹ ਸੋਚਦਾ ਹੈ ਕਿ ਉਹਨੂੰ ਰੱਬ ਦਾ ਵਰ ਪ੍ਰਾਪਤ ਹੈ। ਮੰਤਰਾਂ ਦੁਆਰਾ ਇਲਾਜ ਦੀ ਪ੍ਰਥਾ ਲੱਗਭਗ ਅਜਿਹੀ ਹੈ ਜਿਵੇ ਈਸਾਈਆਂ ਵਿਚ ਵਿਸ਼ਵਾਸ ਨਾਲ ਠੀਕ ਹੋ ਜਾਣ ਦੀ। ਕਿਉਂਕਿ ਜ਼ਿਆਦਾਤਰ ਅਜਿਹੇ ਸੱਪਾਂ ਦਾ ਡੰਗਣਾ ਘਾਤਕ ਨਹੀ ਹੁੰਦਾ ਇਸ ਲਈ ਮੰਤਰ ਦੁਆਰਾ ਸੱਪ ਦੇ ਡੰਗ ਦਾ ਉਪਾਅ ਕਾਫੀ ਸਫਲ ਰਹਿੰਦਾ ਹੈ। ਜੇ ਕਦੀ-ਕਦਾਈਂ ਮੰਤਰ ਕੰਮ ਨਹੀਂ ਕਰਦਾ ਤਾਂ ਅਜਿਹੇ ਝਾੜ-ਫੂਕ ਕਰਨ ਵਾਲੇ ਮੱਕਾਰ ਇਸ ਦੇ ਕਾਇਲ ਕਰਨ ਵਾਲੇ ਕਾਰਣ ਵੀ ਘੜ ਲੈਂਦੇ ਹਨ। ਇਸ ਸੱਪ ਦਾ ਡੰਗ ਤਾਂ ਲੱਖਾਂ ਸੱਪਾਂ ਦੇ ਡੰਗ ਵਿੱਚੋ ਇੱਕ ਭਿਆਨਕ ਅਤੇ ਮਾਰੂ ਡੰਗ ਸੀ।

**ਸਟੇਸ਼ਨ ਮਾਸਟਰ**

ਇਹ ਕੋਈ ਨਹੀਂ ਜਾਣਦਾ ਕਿ ਇਸ ਤਰ੍ਹਾਂ ਦੀ ਗੱਲ ਕਿਵੇ ਸ਼ੁਰੂ ਹੋਈ। ਪਰ ਪੀੜੀਆਂ ਤੋਂ ਇਹ ਕਹਾਣੀ ਪ੍ਰਚੱਲਤ ਹੈ ਅਤੇ ਮੰਨੀ ਜਾਂਦੀ ਹੈ। ਤੁਸੀ ਫਲਾਣੇ ਰੇਲਵੇ ਸਟੇਸ਼ਨ ਦੇ ਸਟੇਸ਼ਨ ਮਾਸਟਰ ਨੂੰ ਫੋਨ ਕਰੋ ਜਾਂ ਤਾਰ ਦਿਉ। ਜਦੋਂ ਤਕ ਉਸ ਦਾ ਉਤਰ ਆਵੇਗਾ ਰੋਗੀ ਤੰਦਰੁਸਤ ਹੋ ਚੁੱਕਾ ਹੋਵੇਗਾ। ਅਸੀ ਉਸ ਸਟੇਸ਼ਨ ਦੇ ਅਗਿਆਤ ਸਟੇਸ਼ਨ ਮਾਸਟਰ ਦਾ ਖੁਰਾ ਖੋਜ ਲੱਭਦੇ ਅਤੇ ਅਤਾ ਪਤਾ ਭਾਲਣ ਦਾ ਅਸਫਲ ਯਤਨ ਕੀਤਾ ਜਿਹੜਾ 1900 ਦੇ ਸ਼ੁਰੂ ਤੋਂ ਇਹ ਚਮਤਕਾਰ ਕਰਦਾ ਆ ਰਿਹਾ ਹੈ। ਕਹਿਣ ਦੀ ਲੋੜ ਨਹੀ ਕਿ ਇਹ ਅਘਾਤਕ ਸੱਪ ਦੇ ਡੰਗ ਦੇ

ਮਨੋਵਿਗਿਆਨਕ ਇਲਾਜ ਦਾ ਇੱਕ ਉਦਾਹਰਣ ਹੈ।

**ਸਰਪ-ਸ਼ਿਲਾ (ਸਨੇਕ ਸਟੋਨ)**

ਕੇਰਲ ਅਤੇ ਸ੍ਰੀਲੰਕਾ ਵਿਚ ਸੱਪ ਦੇ ਡੰਗ ਦਾ ਇੱਕ ਹੋਰ ਬੜਾ ਹਰਮਨਪਿਆਰਾ ਪੁਰਾਤਨ ਢੰਗ ਸਰਪ-ਸ਼ਿਲਾ ਹੈ। ਇਹ ਸਰਪ-ਸ਼ਿਲਾ ਹੋਰ ਕੁਝ ਨਹੀਂ ਸਿਰਫ ਝੁਲਸੀਆਂ ਹੋਈਆਂ ਤੇ ਪਾਲਸ਼ ਕੀਤੀਆਂ ਹੱਡੀਆਂ ਦੇ ਟੁਕੜੇ ਹੁੰਦੇ ਹਨ। ਇਸ ਦਾ ਉਪਾਅ ਇਹ ਹੈ ਕਿ ਸੱਪ ਦੇ ਡੰਗੇਂ ਹੋਏ ਥਾਂ ਉਪਰ ਇਕ ਸਰਪ-ਸ਼ਿਲਾ ਰੱਖ ਦਿਤੀ ਜਾਂਦੀ ਹੈ ਜਿਥੇ ਉਹ ਚਿਪਕ ਜਾਂਦੀ ਹੈ ਅਤੇ ਜ਼ਹਿਰ ਕੱਢ ਦਿੰਦੀ ਹੈ। ਫੇਰ ਇਸ ਸਰਪ-ਸ਼ਿਲਾ ਨੂੰ ਦੁੱਧ ਵਿੱਚ ਡੁਬੋ ਕੇ ਵਿਸ਼-ਰਹਿਤ ਕਰ ਲਿਆ ਜਾਂਦਾ ਹੈ। ਭਾਰਤ ਵਿਚ ਅਜਿਹੇ ਪੱਥਰ ਘੁੰਮਣ ਫਿਰਨ ਵਾਲਿਆਂ ਸਪੇਰਿਆਂ ਦੁਆਰਾ ਵੇਚੇ ਜਾਂਦੇ ਹਨ। ਐਲ ਪਿਤੀਆ (ਸ੍ਰੀਲੰਕਾ) ਵਿਚ ਇਹ ਪੱਥਰ ਵੇਚਣ ਦੀਆਂ ਬਕਾਇਦਾ ਦੁਕਾਨਾਂ ਹਨ। ਪਰ ਇਹ ਸਾਰਾ ਉਟ-ਪਟਾਂਗ ਧੰਦਾ ਪੈਸਾ ਬਟੋਰਨ ਲਈ ਹੀ ਹੈ। ਦਰਅਸਲ ਇਹ ਇਕ ਬੇਕਾਰ ਪੱਥਰ ਹੈ ਕਿਉਂਕਿ ਸੱਪ ਦੇ ਡੰਗ ਦੇ ਤੰਤੂਆਂ ਵਿਚ ਡੂੰਘੇ ਜਾ ਚੁੱਕੇ ਜ਼ਹਿਰ ਨੂੰ ਇਹ ਦੂਰ ਨਹੀਂ ਕਰ ਸਕਦਾ। ਸੱਪ ਦੀ ਡੰਗੀ ਹੋਈ ਥਾਂ ਨੂੰ ਚਾਕੂ ਜਾਂ ਬਲੇਡ ਦੁਆਰਾ ਚੀਰਾ ਦੇ ਕੇ ਚੂਸ ਕੇ ਵਿਸ਼ ਬਾਹਰ ਖਿੱਚਣ ਦੀ ਵਿੱਧੀ ਵੀ ਅਕਸਰ ਲਾਹੇਵੰਦ ਨਹੀ ਰਹਿੰਦੀ। ਵਾਇਪਰ ਦੇ ਡੰਗ ਦੀ ਹਾਲਤ ਵਿਚ ਇਸ ਵਿਧੀ ਦਾ ਪ੍ਰਯੋਗ ਹੋਰ ਵੀ ਖ਼ਤਰਨਾਕ ਹੈ ਕਿਉਂਕਿ ਡੰਗ ਵਾਲੀ ਥਾਂ 'ਤੇ ਲਾਏ ਡੂੰਘੇ ਚੀਰਿਆਂ ਰਾਹੀਂ ਲਹੂ ਦੇ ਵਹਿ ਜਾਣ ਕਾਰਣ ਰੋਗੀ ਮਰ ਵੀ ਸਕਦਾ ਹੈ।ਇਸ ਲਈ ਸੱਪ ਦੇ ਡੰਗ ਦਾ ਸ਼ਰਤੀਆ ਇਲਾਜ ਵਿਸ਼-ਮਾਰੂ ਦਵਾਈ ਮਿਲਦੀ ਹੋਵੇ ਤਾਂ ਇਹਨਾਂ ਵੇਲਾ ਵਿਹਾ ਚੁੱਕੀਆਂ ਤੇ ਫ਼ਰਜ਼ੀ ਵਿਧੀਆਂ ਉਤੇ ਸਮਾਂ ਨਹੀ ਗੁਆਉਣਾ ਚਾਹੀਦਾ।

**ਪ੍ਰਸਿੱਧ ਦਵਾਈਆਂ**

ਫਾਦਰ ਮਿਊਲਰ ਦੇ ਦਵਾਖ਼ਾਨੇ ਦੀ ਬਣੀ ਲਿਕਸਨ ਜੋ ਗੋਲਡ ਕਲੋਰਾਇਡ ਉਤੇ ਆਧਾਰਿਤ ਹੈ ਅਤੇ 'ਤਿਰੀਯਕ' ਸੱਪ ਦੇ ਡੰਗੇ ਦੀਆਂ ਬੜੀਆਂ ਪ੍ਰਚੱਲਤ ਦਵਾਈਆ ਹਨ ਜਿਹੜੀਆਂ ਪਿਛਲੀ ਅੱਧੀ ਸਦੀ ਤੋਂ ਵੀ ਵੱਧ ਸਮੇਂ ਤੋਂ ਹੋਂਦ ਵਿਚ ਆਈਆਂ ਹਨ। ਦਰਅਸਲ ਪਰਖ-ਨਲੀ ਵਿਚ ਤਜਰਬੇ ਸਮੇਂ ਬਹੁਤ ਸਾਰੇ ਰਸਾਇਣ ਵਿਸ਼ ਨੂੰ ਪ੍ਰਭਾਵਹੀਣ ਕਰ ਦਿੰਦੇ ਹਨ। ਪਰ ਜਦੋਂ ਉਹਨਾਂ ਨੂੰ ਟੀਕੇ ਨਾਲ ਕਿਸੇ ਆਦਮੀ ਜਾਂ ਜਾਨਵਰ ਦੇ ਸਰੀਰ ਵਿਚ ਪਾਇਆ ਜਾਵੇ ਤਾਂ ਵਿਸ਼ ਇਕ ਥਾਂ ਜਾਂ ਇੱਕ ਹੀ ਹਾਲਤ ਵਿਚ ਨਹੀਂ ਠਹਿਰਦਾ ਅਤੇ ਉਸ ਨੂੰ ਪ੍ਰਭਾਵਿਤ ਕਰਨਾ ਬੜਾ ਮੁਸ਼ਕਿਲ ਹੈ। ਇਹ ਸੁਭਾਵਿਕ ਹੀ ਹੈ ਕਿ ਇਸ ਤਰ੍ਹਾਂ ਦੀਆਂ ਦਵਾਈਆਂ ਉਸ ਸਮੇਂ ਹਰਮਨ-ਪਿਆਰੀਆਂ ਹੋਈਆਂ ਜਦੋਂ ਵਿਸ਼-ਮਾਰੂ ਸੀਰਮ ਹਾਲੇ ਭਾਰਤ ਦੇ ਪੇਂਡੂ ਖੇਤਰ ਵਿਚ ਨਹੀ ਪੁੱਜਾ ਸੀ। ਅੱਜਕੱਲ੍ਹ ਸੱਪ ਦੇ ਗੰਭੀਰ ਡੰਗ ਦਾ ਇਲਾਜ ਵਿਸ਼-ਵਿਰੋਧੀ ਸੀਰਮ ਤੋਂ ਬਿਨਾਂ ਕਿਸੇ ਵੀ ਹੋਰ ਦਵਾਈ ਨਾਲ ਕਰਨਾ ਖਤਰਨਾਕ ਅਤੇ ਅਪਰਾਧਕ ਮੰਨਿਆ ਜਾਣਾ ਚਾਹੀਦਾ ਹੈ।

**ਜੜ੍ਹੀ-ਬੂਟੀਆਂ**

ਸੱਪ ਤੇ ਡੰਗ ਦੀਆਂ ਕੀਮਤੀ ਦਵਾਈਆਂ ਦੇ ਨਾਂ ਉਪਰ ਸਪੇਰੇ ਅਤੇ ਹੋਰ ਇਸ ਤਰ੍ਹਾਂ ਦੇ ਲੋਕ ਜੜ੍ਹਾਂ ਅਤੇ ਪੱਤਿਆਂ ਦਾ ਚੂਰਾ ਵੇਚ ਕੇ ਬਹੁਤ ਪੈਸਾ ਕਮਾਉਂਦੇ ਹਨ। ਉਹ ਆਮ ਤੌਰ ਤੇ ਠਗ ਹੁੰਦੇ ਹਨ ਜੋ ਇਸ ਤਰ੍ਹਾਂ ਕਰਕੇ ਲੋਕਾਂ ਨਾਲ ਧੋਖਾ ਕਰਦੇ ਹਨ, ਕਿਉਂਕਿ ਸੱਪ ਦੇ ਡੰਗਣ ਤੇ ਉਹ ਖੁਦ ਵਿਸ਼-ਵਿਰੋਧੀ ਸੀਰਮ ਨਾਲ ਇਲਾਜ ਲਈ ਹਸਪਤਾਲਾਂ ਵੱਲ ਦੌੜਦੇ ਹਨ। ਪਰ ਕੁਝ ਸ਼ਿਕਾਰੀ ਜਨਜਾਤੀਆਂ ਅਤੇ ਜੜ੍ਹੀ-ਬੂਟੀਆਂ ਇਕੱਠੀਆਂ ਕਰਨ ਵਾਲਿਆਂ ਨੇ ਇਸ ਤਰ੍ਹਾਂ ਦੀਆਂ

ਜੜ੍ਹੀ-ਬੂਟੀਆਂ ਵਿਕਸਿਤ ਕੀਤੀਆਂ ਹਨ ਜੋ ਸੱਪ ਦੇ ਡੰਗਣ 'ਤੇ ਕੁਝ ਤਾਂ ਪ੍ਰਭਾਵੀ ਹੁੰਦੀਆਂ ਹਨ। ਤਾਮਿਲਨਾਡੂ ਦੀ ਸੱਪ ਫੜਨ ਵਾਲੀ ਜਨਜਾਤੀ 'ਇਰੂਲਾ' ਕੋਲ ਸੱਪ ਦੇ ਡੰਗ ਦੀਆਂ ਕਈ ਮਿਲੀਆਂ ਜੁਲੀਆਂ ਜੜ੍ਹੀ-ਬੂਟੀਆਂ ਹਨ। ਇਹਨਾਂ ਇਲਾਜਾਂ ਦਾ ਸਭ ਤੋ ਸਥਾਈ ਪਹਿਲੂ ਇਹ ਹੈ ਕਿ ਇਹਨਾਂ ਵਿਚ ਕੁਝ ਵਿਸ਼ੇਸ਼ ਪੌਦਿਆਂ ਦੇ ਬੇਹੱਦ ਕੌੜੇ ਪੱਤਿਆਂ ਅਤੇ ਜੜ੍ਹਾਂ ਜਿਹਨਾਂ ਵਿਚ ਜ਼ਬਰਦਸਤ ਖਾਰਾ-ਤੱਤ ਹੁੰਦਾ ਹੈ ਦੀ ਵਰਤੋਂ ਕੀਤੀ ਜਾਂਦੀ ਹੈ। ਕਿਹਾ ਜਾਂਦਾ ਹੈ ਕਿ ਜੇ ਸੱਪ ਦਾ ਡੰਗ ਜ਼ਹਿਰੀਲਾ ਹੋਵੇ, ਤਾਂ ਰੋਗੀ ਨੂੰ ਇਹ ਕੌੜੀਆਂ ਜੜ੍ਹੀਆਂ-ਬੂਟੀਆਂ ਸਵਾਦ ਵਿੱਚ ਮਿੱਠੀਆਂ ਲਗਦੀਆਂ ਹਨ। ਇਹਨਾਂ ਦੀਆਂ ਖੁਰਾਕਾਂ ਉਸ ਸਮੇਂ ਤਕ ਦਿੱਤੀਆਂ ਜਾਂਦੀਆਂ ਹਨ ਜਦੋਂ ਤਕ ਮਰੀਜ ਦਾ ਸਵਾਦ ਆਮ ਵਰਗਾ ਨਹੀ ਹੋ ਜਾਂਦਾ। ਲੱਗਭਗ ਹਰ ਇੱਕ "ਇਰੂਲਾ" ਕੋਲ ਸੱਪ ਦੇ ਡੰਗੇ ਦੇ ਇਲਾਜ ਲਈ ਜੜ੍ਹੀ-ਬੂਟੀਆਂ ਦੀ ਇੱਕ ਛੋਟੀ ਜਿਹੀ ਪੋਟਲੀ ਹੁੰਦੀ ਹੈ ਜਿ ਉਹ ਹਰ ਵੇਲੇ ਆਪਣੇ ਕੋਲ ਰੱਖਦਾ ਹੈ। ਬੇਹੱਦ ਗੰਭੀਰ ਕਿਸਮ ਦੇ ਸੱਪ-ਡੰਗ ਦੇ ਮਾਮ ਵਿਚ ਰੋਗੀ ਦੇ ਸਿਰ ਦੀ ਥੋੜ੍ਹੀ ਜਿਹੀ ਚਮੜੀ ਕੱਟ ਕੇ ਪੀਸੀਆਂ ਹੋਈਆਂ ਜੜ੍ਹੀ-ਬੂਟੀਆਂ ਦੀ ਮਾਲਸ਼ ਕਰਨਾ (ਜਿਸ ਤਰ੍ਹਾਂ ਟੀਕਾ ਜਾਂ ਸੂਈ ਲਗਾਈ ਜਾਂਦੀ ਹੈ) ਜਾਂ ਇਹਨਾਂ ਜੜ੍ਹੀਆਂ-ਬੂਟੀਆਂ ਦੀ ਬੀੜੀ ਬਣਾ ਕੇ ਰੋਗੀ ਤੋਂ ਕਸ਼ ਲਗਾਉਣਾ ਸ਼ਾਮਿਲ ਹੈ ਤਾਂ ਕਿ ਦਵਾਈ ਦਾ ਛੇਤੀ ਅਸਰ ਹੋ ਸਕੇ। ਇਲਾਜ ਦੇ ਦੌਰਾਨ ਅਤੇ ਠੀਕ ਹੋ ਜਾਣ ਪਿਛੋਂ ਸੋਜ ਜਾਂ ਉਲਟੀ ਆਉਣ, ਦਰਦ ਜਾਂ ਅਜਿਹੇ ਹੋਰ ਲੱਛਣਾਂ ਨਾਲ ਨਿਪਟਣ ਲ਼ਈ, ਇਰੂਲਾ ਲੋਕਾਂ ਕੋਲ ਖੁਰਾਕ ਦੀ ਮੁਕੰਮਲ ਸੂਚੀ ਅਤੇ ਦਵਾਈਆਂ ਵੀ ਹੁੰਦੀਆ ਹਨ। ਜੜ੍ਹੀਆਂ-ਬੂਟੀਆਂ ਉਤੇ ਆਧਾਰਿਤ ਇਹਨਾਂ ਵਿਸ਼-ਵਿਰੋਧੀ ਦਵਾਈਆਂ ਦੀ ਸਾਵਧਾਨੀ ਨਾਲ ਨਿਰਖ-ਪਰਖ ਹੋਣੀ ਚਾਹੀਦੀ ਹੈ। ਇਰੂਲਾ ਜਨਜਾਤੀ ਦੇ ਲੋਕ ਆਪਣੇ ਪ੍ਰਾਕਿਰਤਕ ਇਤਿਹਾਸ ਦੇ ਗਿਆਨ ਵਿੱਚ ਨਿਪੁੰਨ ਹਨ ਅਤੇ ਸਾਨੂੰ ਪੱਕਾ ਵਿਸ਼ਵਾਸ ਹੈ ਕਿ ਉਹਨਾਂ ਦੀਆਂ ਦਵਾਈਆਂ ਦੇ ਅਧਿਐਨ ਦੇ ਨਤੀਜੇ ਵਜੋਂ ਕਈ ਦਿਲਚਸਪ ਖੋਜਾਂ ਕੀਤੀਆਂ ਜਾ ਸਕਦੀਆਂ ਹਨ।

**ਸੱਪ ਦੇ ਡੰਗਣ ਸੰਬੰਧੀ ਅੰਕੜੇਂ**

ਭਾਰਤ ਵਿਚ ਸੱਪ ਦੇ ਡੰਗਣ ਨਾਲ ਮਰਨ ਵਾਲਿਆਂ ਦੀ ਸਹੀ ਗਿਣਤੀ ਪਤਾ ਨਹੀ ਹੈ ਪ੍ਰੰਤੂ ਅਨੁਮਾਨ ਹੈ ਕਿ ਇਹ ਸੰਖਿਆ ਇਕ ਸਾਲ ਦੇ ਵਿਚ ਛੇ ਤੋਂ ਨੌ ਹਜ਼ਾਰ ਦੇ ਵਿਚ ਹੋ ਸਕਦੀ ਹੈ।ਇਹ ਸੰਖਿਆ ਏਨੀ ਜ਼ਿਆਦਾ ਅਤੇ ਚਿੰਤਾਜਨਕ ਹੈ ਕਿ ਵਿਸ਼-ਵਿਰੋਧੀ ਸੀਰਮ ਦੀ ਵਰਤੋਂ ਤੇ ਪ੍ਰਚਾਰ ਜੰਗੀ ਪੱਧਰ ਤੇ ਹੋਣਾ ਚਾਹੀਦਾ ਹੈ। ਦਿਲਚਸਪ ਤੱਥ ਇਹ ਹੈ ਕਿ ਭਾਰਤ ਵਿੱਚ ਸੱਪ ਦੇ ਡੰਗਣ ਨਾਲ ਮੌਤਾਂ ਦੀ ਇਹ ਸੰਖਿਆ ਅਮਰੀਕਾ ਵਿੱਚ ਕਾਰ ਦੁਰਘਟਨਾਵਾਂ ਨਾਲ ਮਰਨ ਵਾਲਿਆਂ ਦੀ ਸੰਖਿਆ ਦਾ ਪੰਜਵਾਂ ਹਿੱਸਾ ਹੈ ਅਤੇ ਭਾਰਤ ਵਿਚ ਕੁੱਤੇ ਦੇ ਕੱਟਣ (ਰੈਬੀਜ) ਦੇ ਨ਼ਾਲ ਹਲਕਾਅ ਕਾਰਣ ਮਰਨ ਵਾਲਿਆਂ ਦੀ ਸੰਖਿਆ ਨਾਲੋਂ ਲੱਗਭਗ ਇੱਕ ਤਿਹਾਈ ਹੈ। ਸੱਪ ਦੇ ਡੰਗਣ ਦੇ ਸਭ ਤੋਂ ਸੱਜਰੇ ਅਧਿਐਨ ਟੋਕੀਉ ਵਿਸ਼ਵਵਿਦਿਆਲੇ ਦੇ ਡਾਕਟਰ ਜੋਸੀਉ ਸਵਾਈ ਤੇ ਡਾ. ਐਮ. ਹੋਮਾ ਨੇ 1972 ਵਿਚ ਕੀਤੇ ਹਨ। ਸਰਕਾਰੀ ਹਸਪਤਾਲਾਂ ਦੇ ਅੰਕੜਿਆਂ ਅਨੁਸਾਰ 1969 ਵਿਚ ਭਾਰਤ ਦੇ ਸਰਕਾਰੀ ਹਸਪਤਾਲਾਂ ਵਿਚ ਸੱਪ ਦੇ ਡੰਗੇ ਦੇ 21519 ਰੋਗੀਆਂ ਦਾ ਇਲਾਜ ਕੀਤਾ ਗਿਆ ਜਿਨ੍ਹਾਂ ਵਿਚੋਂ 1091 ਦੀ ਮੌਤ ਹੋ ਗਈ। (ਮਤਲਬ 20 ਰੋਗੀਆਂ ਵਿਚੋਂ ਇੱਕ ਰੋਗੀ ਮਰ ਗਿਆ) ਦੁਰਭਾਗ ਨਾਲ ਇਹਨਾਂ ਅੰਕੜਿਆਂ ਵਿੱਚ ਪ੍ਰਾਈਵੇਟ ਹਸਪਤਾਲਾਂ ਦੇ ਰੋਗੀ ਸ਼ਾਮਿਲ ਨਹੀਂ।

ਮਹਾਰਾਸ਼ਟਰ ਵਿੱਚ 1969 ਵਿੱਚ ਸੱਪ ਦੇ ਡੰਗਣ ਨਾਲ 1,093 ਮੌਤਾਂ ਹੋਈਆਂ। ਇਹਨਾਂ ਵਿੱਚੋ 993 ਮੌਤਾਂ ਹਸਪਤਾਲ ਵਿੱਚ ਇਲਾਜ ਤੋਂ ਬਗੈਰ ਹੀ ਹੋਈਆਂ। ਉਸੇ ਸਾਲ ਕੇਰਲ ਵਿੱਚ ਸੱਪ ਦੇ ਡੰਗਣ ਨਾਲ ਹੋਈਆਂ ਮੌਤਾਂ ਦੀ ਗਿਣਤੀ 264 ਸੀ। ਇਹਨਾਂ ਵਿੱਚ ਹਸਪਤਾਲਾਂ ਵਿੱਚ ਸਿਰਫ 97 ਮੌਤਾਂ (37 ਪ੍ਰਤੀਸ਼ਤ) ਹੀ ਹੋਈਆਂ। ਡਾਕਟਰ ਸਵਾਈ ਇਹ ਵੀ ਆਖਦਾ ਹੈ ਕਿ ਸਮੁੱਚੇ ਭਾਰਤ ਵਿੱਚ ਇੱਕ ਸਾਲ ਵਿੱਚ ਸੱਪ ਦੇ ਡੰਗਣ ਦੇ ਮਾਮਲਿਆਂ ਦੀ ਕੁਲ ਗਿਣਤੀ 200,000 ਮੰਨ ਲਈ ਜਾਵੇ ਤਾਂ ਅੰਕੜਿਆਂ ਤੋਂ ਇਹ ਸੰਕੇਤ ਮਿਲਦਾ ਹੈ ਕਿ ਸੱਪ ਦੇ ਡੰਗਣ ਦੇ ਕੁਲ 10 ਪ੍ਰਤੀਸ਼ਤ ਰੋਗੀ ਹੀ ਹਸਪਤਾਲਾਂ ਵਿਚ ਆਉਂਦੇਂ ਹਨ ਅਤੇ ਇਹਨਾਂ ਵਿਚੋਂ 0.5 ਪ੍ਰਤੀਸ਼ਤ (1,000) ਦੀ ਹਰ ਸਾਲ ਮੌਤ ਹੋ ਜਾਂਦੀ ਹੈ। ਦੂਜੇ ਪਾਸੇ ਸੱਪ ਦੇ ਡੰਗਣ ਨਾਲ ਹੋਣ ਵਾਲੀਆਂ 9000 ਮੌਤਾਂ ਵਿਚੋਂ 90 ਫੀਸਦੀ ਮੌਤਾਂ ਸੱਪ ਦੇ ਅਜਿਹੇ ਡੰਗਿਆਂ ਦੀਆਂ ਹੁੰਦੀਆਂ ਹਨ, ਜੋ ਹਸਪਤਾਲ ਵਿਚ ਇਲਾਜ ਕਰਵਾਉਣ ਦੀ ਬਜਾਏ ਤੰਤਰ ਮੰਤਰ ਜਾਂ ਜੜ੍ਹੀ-ਬੂਟੀਆਂ ਨਾਲ ਇਲਾਜ ਕਰਵਾਉਦੇਂ ਹਨ।

ਡਾਕਟਰ ਸਵਾਈ ਦਾ ਕਹਿਣਾ ਹੈ ਕਿ ਜ਼ਿਆਦਾਤਰ ਮੌਤਾਂ ਨਾਗ ਦੇ ਡੰਗਣ ਕਾਰਣ ਹੁੰਦੀਆਂ ਹਨ। ਇਸ ਦੇ ਵਿਸ਼ ਨਾਲ ਅਧਰੰਗ ਦੇ ਲੱਛਣ ਬੜੀ ਤੇਜੀ ਨਾਲ ਸ਼ੁਰੂ ਹੁੰਦੇ ਹਨ ਅਤੇ ਇਹਨਾਂ ਲੋਕਾਂ ਦੀ ਜ਼ਿਆਦਾਤਰ ਮੌਤ ਹਸਪਤਾਲ ਤੋਂ ਬਾਹਰ ਹੁੰਦੀ ਹੈ (ਕਿਉਂਕਿ ਪੇਂਡੂ ਖੇਤਰਾਂ ਤੋਂ ਰੋਗੀ ਹਸਪਤਾਲ ਤੱਕ ਪਹੁੰਚਦੇ, ਰਸਤੇ ਵਿਚ ਹੀ ਮਰ ਜਾਂਦੇ ਹਨ)। ਘਾਤਕ ਡੰਗ ਵਿਚ ਸੰਗਚੂਰ ਦਾ ਨੰਬਰ ਦੂਜਾ ਹੈ। ਪਰ ਰੋਗੀ ਅਤੇ ਡਾਕਟਰ ਸੰਗਚੂਰ ਅਤੇ ਨਾਗ ਦੇ ਡੰਗ ਵਿਚ ਘਟ ਹੀ ਅੰਤਰ ਕਰ ਸਕੇ ਹਨ (ਦੇਖੋ ਲੱਛਣ)। ਕੁਝ ਖੇਤਰਾਂ ਵਿਚ ਵਾਇਪਰ ਦਾ ਇਲਾਜ ਦੇ ਪੱਖੋਂ ਬਹੁਤ ਮਹੱਤਵ ਹੈ ਪਰ ਉਸ ਦੇ ਡੰਗੇ ਦੀ ਮੌਤ ਦਰ ਘੱਟ ਹੈ। ਵਾਇਪਰ ਦੇ ਡੰਗਣ ਨਾਲ ਜ਼ਿਆਦਾਤਰ ਮੌਤਾਂ ਹਸਪਤਾਲਾਂ ਵਿਚ ਹੁੰਦੀਆਂ ਹਨ। ਕਿਉਂਕਿ ਇਹਨਾਂ ਮਾਮਲਿਆਂ ਵਿਚ ਗੁਰਦਾ ਖਰਾਬ ਜਾ ਬੇਕਾਰ ਹੋ ਜਾਂਦਾ ਹੈ ਅਤੇ ਗੁਰਦਾ ਖਰਾਬ ਹੋਣ ਦੇ ਲੱਛਣ ਰੋਗੀ ਵਿਚ ਡੰਗੇ ਜਾਣ ਦੇ ਕੁਝ ਦਿਨਾਂ ਬਾਅਦ ਹੀ ਪ੍ਰਗਟ ਹੁੰਦੇ ਹਨ ਅਤੇ ਰੋਗੀ ਦੇਰ ਨਾਲ ਹਸਪਤਾਲ ਆਉਂਦੇ ਹਨ ਭਾਵ ਇਲਾਜ ਦੇ ਹੋਰ ਸਾਰੇ ਢੰਗ ਅਜ਼ਮਾ ਚੁੱਕਣ ਤੋਂ ਬਾਅਦ। ਹਸਪਤਾਲਾਂ ਵਿੱਚ ਸੱਪ ਦੇ ਡੰਗਣ ਦੇ ਜਿੰਨੇ ਵੀ ਮਾਮਲੇ ਆਉਂਦੇ ਹਨ ਉਹਨਾਂ ਵਿਚ ਸਿਰਫ 6 ਪ੍ਰਤੀਸ਼ਤ ਮਾਮਲਿਆਂ ਵਿਚ ਡੰਗਣ ਵਾਲੇ ਸੱਪ ਦੀ ਪਛਾਣ ਹੋ ਸਕਦੀ ਹੈ। ਜਿਸ ਤਰ੍ਹਾਂ ਕਿ ਪਹਿਲਾਂ ਦੱਸਿਆ ਗਿਆ ਹੈ ਜੇ ਸੱਪ ਦੇ ਡੰਗੇ ਰੋਗੀ ਨੂੰ ਤੁਰੰਤ ਵਿਸ਼-ਵਿਰੋਧੀ ਸੀਰਮ ਦਾ ਇਲਾਜ ਦਿੱਤਾ ਜਾਵੇ ਤਾਂ ਮੌਤ ਦੀ ਦਰ ਕਾਫੀ ਘੱਟ ਹੋ ਸਕਦੀ ਹੈ। ਜ਼ਰੂਰਤ ਇਸ ਗੱਲ ਦੀ ਹੈ ਕਿ ਇਸ ਵਿਸ਼-ਵਿਰੋਧੀ ਦਵਾਈ ਦਾ ਲੋਕਾਂ ਵਿਚ ਇਲਾਜ, ਪ੍ਰਚਾਰ ਵੱਡੀ ਪੱਧਰ ਤੇ ਕੀਤਾ ਜਾਵੇ ਅਤੇ ਇਸ ਦੀ ਸਹੀ ਵੰਡ ਕੀਤੀ ਜਾਵੇ। ਚਾਰ ਵੱਡੇ ਜ਼ਹਿਰੀਲੇ ਸੱਪਾਂ ਨੂੰ ਛੱਡ ਕੇ ਹੋਰ ਜ਼ਹਿਰੀਲੇ ਸੱਪਾਂ ਦੇ ਡੰਗਣ ਦੇ ਮਾਮਲੇ ਖੁਸ਼ਕਿਸਮਤੀ ਨਾਲ ਬਹੁਤ ਘੱਟ ਹੁੰਦੇ ਹਨ। ਇਹਨਾਂ ਹੋਰ ਜ਼ਹਿਰੀਲੇ ਸੱਪਾਂ ਦੇ ਡੰਗਣ ਦੇ ਇਲਾਜ ਲਈ ਕੋਈ ਜ਼ਹਿਰ-ਮਾਰੂ ਦਵਾਈ ਪ੍ਰਾਪਤ ਨਹੀਂ ਭਾਵੇਂ ਕਿ ਇਸ ਤਰ੍ਹਾਂ ਦੇ ਜ਼ਹਿਰ ਮਾਰੂ ਸੀਰਮ ਦਾ ਉਤਪਾਦਨ ਬੈਂਕਾਕ (ਥਾਈਲੈਂਡ) ਦਾ ਕੁਈਨ ਸਾਉਵਾਭਾ ਇੰਸਟੀਚਿਊਟ ਕਰਦਾ ਹੈ। ਉਂਜ ਪੱਟੀਦਾਰ ਸੱਪ ਅਤੇ ਨਾਗਰਾਜ ਦੇ ਡੰਗਣ ਵਿੱਚ ਹਾਫਕਿਨ ਦਾ ਪੋਲੀਵਾਲੈਂਟ ਜ਼ਹਿਰ-ਮਾਰੂ ਸੀਰਮ ਦੇਣ ਦਾ ਕੁਝ ਲਾਭ ਜ਼ਰੂਰ ਹੁੰਦਾ ਹੈ ਪਰ ਹਰੇ ਸੱਪ ਅਤੇ ਸਮੁੰਦਰੀ ਸੱਪ ਦੇ ਡੰਗਣ ਦੇ ਮਾਮਲਿਆਂ ਵਿੱਚ ਇਸ ਦੀ ਵਰਤੋਂ ਕਰਨ ਦਾ ਕੋਈ ਲਾਭ ਨਹੀਂ। ਇਹ ਸੱਪ ਬਹੁਤ ਘੱਟ

ਹਨ ਅਤੇ ਇਹ ਨਾ ਤਾਂ ਡੰਗ ਮਾਰਨ ਲਈ ਬਹੁਤ ਉਤਸੁਕ ਹੁੰਦੇ ਹਨ ਅਤੇ ਨਾ ਹੀ ਇਹਨਾਂ ਦਾ ਜ਼ਹਿਰ ਖਤਰਨਾਕ ਤੇ ਵਿਸ਼ੈਲਾ ਹੁੰਦਾ ਹੈ ਕਿ ਡੰਗ ਮਨੁੱਖ ਲਈ ਖ਼ਤਰਨਾਕ ਹੋਵੇ।
ਇਥੇ ਅਸੀ ਉੱਤਰ ਪ੍ਰਦੇਸ਼, ਤਾਮਿਲਨਾਡੂ ਅਤੇ ਪੱਛਮੀ ਬੰਗਾਲ ਦੇ ਸਰਕਾਰੀ ਹਸਪਤਾਲਾਂ ਦੇ 1969 ਵਿੱਚ ਸੱਪ ਦੇ ਡੰਗਣ ਦੇ ਅੰਕੜੇ ਦੇ ਰਹੇ ਹਾਂ। ਡਾਕਟਰ ਸਵਾਈ ਅਤੇ ਡਾਕਟਰ ਐਮ. ਹੋਮਾ ਇਸ ਗੱਲ ਵਿਚ ਸਹਾਈ ਹੋ ਸਕਦੇ ਹਨ ਕਿ ਸੱਪ ਦੇ ਡੰਗਣ ਦੀਆਂ ਘਟਨਾਵਾਂ ਨੂੰ ਘੱਟ ਤੋਂ ਘੱਟ ਕਿਵੇ ਕੀਤਾ ਜਾ ਸਕਦਾ ਹੈ।

| | |
|---|---|
| ਸਰੀਰ ਦਾ ਡੰਗੇ ਜਾਣ ਵਾਲਾ ਸਥਾਨ | |
| ਪੈਰ ਤੇ ਲੱਤ ਦਾ ਹੇਠਲਾ ਹਿੱਸਾ | 72 ਪ੍ਰਤੀਸ਼ਤ |
| ਹੱਥ ਅਤੇ ਬਾਂਹ | 25 ਪ੍ਰਤੀਸ਼ਤ |
| ਸਿਰ ਅਤੇ ਸਰੀਰ (ਲੱਤਾਂ ਦੇ ਉਪਰਲੇ ਹਿੱਸੇ ਸਮੇਤ) ਅਤੇ | 3 ਪ੍ਰਤੀਸ਼ਤ |
| ਡੰਗਣ ਦਾ ਸਮਾਂ | (ਸ਼ਾਮ ਅਤੇ ਹਨੇਰਾ ਹੋਣ ਤੇ) 68 ਪ੍ਰਤੀਸ਼ਤ |
| | (ਸਵੇਰੇ ਅਤੇ ਲੌਢਾ ਵੇਲਾ) 32 ਪ੍ਰਤੀਸ਼ਤ |

ਭਾਰਤ ਵਿੱਚ ਸੱਪ ਦਾ ਡੰਗਣਾ ਇੱਕ ਪੇਸ਼ੇਗਤ ਖ਼ਤਰਾ ਹੈ ਮੁੱਖ ਤੌਰ ਤੇ ਖੇਤੀਬਾੜੀ ਅਤੇ ਹੋਰ ਮਜ਼ਦੂਰਾਂ ਲਈ। ਇਹਨਾਂ ਲੋਕਾਂ ਨੂੰ ਸੱਪ ਦੇ ਡੰਗਣ ਦਾ ਸਭ ਤੋਂ ਵੱਧ ਖ਼ਤਰਾ ਮੌਨਸੂਨ ਦੇ ਮੌਸਮ ਵਿਚ ਹੁੰਦਾ ਹੈ ਜਦੋਂ :
(ੳ) ਸੱਪ ਜ਼ਿਆਦਾ ਫੁਰਤੀਲੇ ਹੁੰਦੇ ਹਨ।
(ਅ) ਘਾਹ ਅਤੇ ਹੋਰ ਝਾੜੀਆਂ ਜਿਆਦਾ ਘਣੀਆਂ ਹੋ ਜਾਂਦੀਆ ਹਨ।
(ੲ) ਮਜਦੂਰ ਜ਼ਿਆਦਾਤਰ ਖੇਤਾਂ ਅਤੇ ਹੋਰ ਖੁੱਲ੍ਹੇ ਸਥਾਨਾਂ ਤੇ ਕੰਮ ਕਰਦੇ ਹਨ। ਜੇਕਰ ਸੱਪ ਦੇ ਡੰਗਣ ਬਾਰੇ ਲੋਕਾਂ ਨੂੰ ਜ਼ਰੂਰੀ ਜਾਣਕਾਰੀ ਦੇਣ ਅਤੇ ਵਿਸ਼-ਮਾਰੂ ਦਵਾ ਦੀ ਵੰਡ ਦੀ ਜ਼ੋਰਦਾਰ ਮੁਹਿੰਮ ਚਲਾਈ ਜਾਵੇ ਤਾਂ ਭਾਰਤ ਵਿਚ ਸੱਪ ਦੇ ਡੰਗਣ ਨਾਲ ਹੋਣ ਵਾਲੀਆਂ ਮੌਤਾਂ ਵਿਚ 50 ਪ੍ਰਤੀਸ਼ਤ ਦੀ ਕਮੀ ਆ ਸਕਦੀ ਹੈ। ਸੱਪ ਦੇ ਡੰਗਣ ਨਾਲ ਸਭ ਤੋਂ ਜ਼ਿਆਦਾ ਮੌਤਾਂ ਬੰਗਾਲ ਵਿਚ ਹੋਣ ਦੀ ਖ਼ਬਰ ਹੈ। ਜੇਕਰ ਸੱਪ ਦੇ ਡੰਗਣ ਦਾ ਦੇਸ਼ ਵਿਆਪੀ ਰੁਝਾਨ ਬੰਗਾਲ ਲਈ ਵੀ ਸਹੀ ਮੰਨ ਲਿਆ ਜਾਵੇ ਤਾਂ ਸੱਪ ਦੇ ਕੱਟੇ ਸਿਰਫ ਦਸ ਪ੍ਰਤੀਸ਼ਤ ਹੀ ਹਸਪਤਾਲ ਜਾਂਦੇ ਹਨ। ਅੱਜ ਦੀ ਗੱਲ ਕਰੀਏ ਜਾਂ ਸੌ ਸਾਲ ਪਹਿਲਾਂ ਦੀ ਬੰਗਾਲ ਦੇ ਨਾਦੀਆਂ ਜ਼ਿਲ੍ਹੇ ਵਿੱਚ ਦੇਸ਼ ਦੇ ਕਿਸੇ ਵੀ ਜ਼ਿਲ੍ਹੇ ਨਾਲੋਂ ਸੱਪ ਦੇ ਡੰਗਣ ਦੀਆਂ ਘਟਨਾਵਾਂ ਸਭ ਤੋਂ ਜ਼ਿਆਦਾ ਹੁੰਦੀਆਂ ਹਨ।
ਹੇਠਾਂ ਦਿੱਤੀ ਗਈ ਸਾਰਣੀ (ਸਫਾ 107-108) ਤੋਂ ਭਾਰਤ ਵਿਚ ਖੇਤਰਵਾਰ, ਸੱਪ ਦੇ ਡੰਗਣ ਦੇ ਅੰਕੜਿਆਂ ਦਾ ਪਤਾ ਲੱਗਦਾ ਹੈ। ਇਸ ਗੱਲ ਦਾ ਧਿਆਨ ਰੱਖਿਆ ਜਾਵੇ ਕਿ ਇਹ ਅੰਕੜੇ ਰੀਕਾਰਡਾਂ ਵਿਚ ਦਰਜ ਰੀਪੋਰਟਾਂ 'ਤੇ ਆਧਾਰਿਤ ਹਨ ਜਦੋਂ ਕਿ ਸੱਪ ਦੇ ਡੰਗੇ 90 ਪ੍ਰਤੀਸ਼ਤ ਤਾਂ ਇਲਾਜ ਲਈ ਹਸਪਤਾਲਾਂ ਵਿਚ ਆਉਂਦੇ ਹੀ ਨਹੀਂ।

## ਭਾਰਤ ਵਿਚ ਸੱਪ ਦੇ ਡੰਗਿਆਂ ਦਾ ਖੇਤਰਵਾਰ ਵੇਰਵਾ 1969*

| ਪ੍ਰਾਂਤ ਜਾਂ ਕੇਂਦਰ ਸ਼ਾਸਤ ਖੇਤਰ | | ਆਬਾਦੀ | ਸਰਕਾਰੀ ਹਸਪਤਾਲਾਂ ਵਿਚ ਮਰੀਜ਼ | ਮੌਤਾਂ |
|---|---|---|---|---|
| 1 | ਆਂਧਰਾ ਪ੍ਰਦੇਸ਼ | 43,502,000 | 141 | 23 |
| 2 | ਆਸਾਮ | 15,947,000 | 141 | 5 |
| 3 | ਬਿਹਾਰ | 56,353,000 | 872 | 21 |
| 4 | ਗੁਜਰਾਤ | 26,697,000 | 2274 | 62 |
| 5 | ਹਰਿਆਣਾ | 10,036,000 | 259 | 8 |
| 6 | ਹਿਮਾਚਲ ਪ੍ਰਦੇਸ਼ | 34,60,000 | 72 | 15 |
| 7 | ਜੰਮੂ ਅਤੇ ਕਸ਼ਮੀਰ | 4,616,000 | 832 | 33 |
| 8 | ਕਰਨਾਟਕ | 29,299,000 | 682 | 36 |
| 9 | ਕੇਰਲ | 21,347,000 | 1,484 | 97 |
| 10 | ਮੱਧ ਪ੍ਰਦੇਸ਼ | 41,651,000 | 1,612 | 90 |
| 11 | ਮਹਾਰਾਸ਼ਟਰ | 50,412,000 | 992 | 100 |
| 12 | ਮਨੀਪੁਰ | 1,072,000 | 682 | 36 |
| 13 | ਮੇਘਾਲਿਆ | 1,011,000 | 9 | 0 |
| 14 | ਨਾਗਾਲੈਂਡ | 516,000 | 64 | 1 |
| 15 | ਉੜੀਸਾ | 21,944,00 | 895 | 27 |
| 16 | ਪੰਜਾਬ | 13,551,000 | 196 | 16 ('67) |

| ਪ੍ਰਾਂਤ ਜਾਂ ਕੇਂਦਰ ਸ਼ਾਸਤ ਖੇਤਰ | | ਆਬਾਦੀ | ਸਰਕਾਰੀ ਹਸਪਤਾਲਾਂ ਵਿਚ ਮਰੀਜ | ਮੌਤਾਂ |
|---|---|---|---|---|
| 17 | ਰਾਜਸਥਾਨ | 25,765,000 | 1,426 | 62 ('68) |
| 18 | ਉੱਤਰ ਪ੍ਰਦੇਸ਼ | 88,341,000 | 1,351 | 68 |
| [illegible] | ਤਾਮਿਲਨਾਡੂ | 41,199,000 | 968 | 31 |
| 20 | ਤਰੀਪੁਰਾ | 1,556,000 | 21 | 3 ('67) |
| 21 | ਪੱਛਮੀ ਬੰਗਾਲ | 44,312,000 | 7,835 | 384 |
| 22 | ਅੰਡੇਮਾਨ ਤੇ ਨਿੱਕੋਬਾਰ ਟਾਪੂ | 115,000 | 171 | 3 ('70) |
| 23 | ਅਰੁਨਾਚਲ ਪ੍ਰਦੇਸ਼ | 467,000 | 90 | 0 ('67) |
| 24 | ਚੰਡੀਗੜ੍ਹ | 257,000 | 28 | 4 ('68) |
| 25 | ਦਾਦਰਾ ਤੇ ਨਗਰ ਹਵੇਲੀ | 741,000 | — | — |
| 26 | ਦਿੱਲੀ | 4,065,000 | 195 | 4 |
| 27 | ਗੋਆ, ਦਮਨ ਅਤੇ ਦਿਉ | 857,000 | 195 | 4 (67) |
| 28 | ਲਕਸ਼ਦੀਪ ਟਾਪੂ | 31,000 | 0 | 0 |
| 29 | ਪਾਂਡੀਚਾਰੀ | 471,000 | 97 | 1 |
| ਕੁੱਲ | | | 23,584 | 1,134 |

* ਡਾ. ਜੋਸ਼ੀਉ ਸਵਾਈ ਅਤੇ ਡਾ. ਐਮ. ਹੋਮਾ ਦੀ ਕਿਰਤ 'ਭਾਰਤ ਵਿਚ ਸੱਪਾਂ ਦੇ ਡੰਗ' ਜਿਲਦ 7, ਜਾਪਾਨ ਸੱਪ-ਸੰਸਥਾ ਦਾ ਪ੍ਰਕਾਸ਼ਨ, 1975 ਵਿਚੋਂ।

# ਭਾਰਤ ਦੇ ਸੱਪਾ ਦੀ ਜਾਂਚ-ਸੂਚੀ

## ਭੂਮਿਕਾ

ਇਹ ਸੂਚੀ ਭਾਰਤ ਦੇ ਸੱਪਾਂ ਦੀ ਜਾਂਚ ਸੂਚੀ ਵੀ ਹੈ ਅਤੇ ਉਹਨਾਂ ਦਾ ਵਰਗੀਕਰਣ ਵੀ। ਐਮ.ਏ ਸਮਿਥ ਦੀ ਪੁਸਤਕ 'ਬਰਤਾਨਵੀ ਭਾਰਤ ਦੇ ਜ਼ੀਵ ਜੰਤੂ' ਜਿਲਦ-3 ਵਿਚ ਦਿੱਤੇ ਗਏ ਸੱਪਾ ਦੇ ਵਿਕਾਸ ਕ੍ਰਮ ਅਨੁਸਾਰ ਸੂਚੀਬਧ ਕੀਤਾ ਗਿਆ ਹੈ। ਪਰ ਸਮਿਥ ਦੀ ਪੁਸਤਕ ਪ੍ਰਕਾਸ਼ਿਤ ਹੋਣ ਤੋਂ ਬਾਅਦ ਸੱਪਾਂ ਦੇ ਜੰਤੂ ਵਿਗਿਆਨਕ ਨਾਂਵਾਂ ਵਿਚ ਕਾਫੀ ਪਰਿਵਰਤਨ ਆਇਆ ਹੈ। ਅਸੀ ਜਾਤੀ ਸੰਪਰਕ ਰਾਹੀ ਅਤੇ ਏ ਐਸੱ. ਰੋਮਰ ਅਤੇ ਗਾਰਥ ਅੰਡਰਵੁਡ ਦੀਆਂ ਰਚਨਾਵਾਂ ਦੀ ਸਹਾਇਤਾ ਨਾਲ ਇਸ ਸੂਚੀ ਵਿਚ ਸੁਧਾਈ ਕਰਨ ਦੀ ਕੋਸ਼ਿਸ਼ ਕੀਤੀ ਹੈ। (ਦੇਖੋ ਸਹਾਇਕ ਪੁਸਤਕਾਂ ਦੀ ਸੂਚੀ)

ਵਿਭਿੰਨ ਭਾਰਤੀ ਭਾਸ਼ਾਵਾਂ ਅਤੇ ਸੱਪਾ ਦੇ ਇਲਾਕਾਈ ਨਾਂਵਾਂ ਤੋਂ ਉਲਝਣਾਂ ਪੈਦਾ ਹੋਣ ਕਾਰਣ, ਜਿੱਥੋ ਤਕ ਸੰਭਵ ਹੋਵੇ ਸਾਨੂੰ ਸੱਪਾਂ ਦੇ ਵਿਗਿਆਨਕ ਨਾਂਵਾਂ ਦੀ ਹੀ ਵਰਤੋਂ ਕਰਨੀ ਚਾਹੀਦੀ ਹੈ। ਫਿਰ ਵੀ ਜ਼ਿਆਦਾਤਰ ਲੋਕ ਹੁਣ ਆਮ ਪ੍ਰਚੱਲਤ ਅਤੇ ਮੂੰਹ ਮੁੰਹਾਂਦਰਾ ਦਰਸਾਉਣ ਵਾਲੇ ਪ੍ਰਯੋਗ ਕਰਨ ਨੂੰ ਹੀ ਤਰਜੀਹ ਦਿੰਦੇ ਹਨ। ਜੇ ਅਸੀ ਚਾਹੁੰਦੇ ਹਾਂ ਕਿ ਦੇਸ਼ ਦੇ ਵੱਧ ਤੋਂ ਵੱਧ ਲੋਕ ਸੱਪਾਂ ਨੂੰ ਸਮਝਣ ਅਤੇ ਜਾਣਨ ਲੱਗ ਪੈਣ ਤਾਂ ਸਾਡੇ ਕੋਲ ਇਕ ਟਕਸਾਲੀ ਸੂਚੀ ਹੋਣੀ ਚਾਹੀਦੀ ਹੈ। ਜਿਥੇ ਕਿਤੇ ਸੰਭਵ ਹੋਇਆ ਹੈ ਅਸੀ ਸਾਹਿਤ ਵਿਚ ਵਰਤੇ ਗਏ ਨਾਵਾਂ 'ਤੇ ਆਧਾਰਿਤ ਆਮ ਅੰਗਰੇਜ਼ੀ ਨਾਂ ਹੀ ਵਰਤੇ ਹਨ ਜਾਂ ਫਿਰ ਉਸ ਖੇਤਰੀ ਭਾਸ਼ਾ ਵਿਚ ਪ੍ਰਚੱਲਤ ਨਾਂ, ਸੁਭਾਅ ਅਤੇ ਮੂੰਹ-ਮੁੰਹਾਂਦਰਾ 'ਤੇ ਆਧਾਰਿਤ ਨਾਵਾਂ, ਜਾਂ ਜਿਸ ਉਤੇ ਰਖਿਆ ਗਿਆ ਜਾਂ ਵਰਣਨ ਕੀਤਾ ਹੋਵੇ।

ਸਥਾਨਾਂ ਬਾਰੇ ਸੂਚਨਾ ਜੀ.ਏ. ਬੋਲੈਂਜਰ, ਐਫੱ ਵੱਲ ਅਤੇ ਐਮ.ਏ. ਸਮਿਥ ਦੀਆਂ ਪੁਸਤਕਾਂ ਵਿਚੋਂ ਲਈ ਗਈ ਹੈ ਪਰ ਕੁਝ ਅਜੋਕੇ ਸਰੋਤਾਂ ਦੀ ਸਹਾਇਤਾ ਨਾਲ ਵਾਧੇ ਅਤੇ ਤਰਮੀਮਾਂ ਵੀ ਕੀਤੀਆਂ ਗਈਆਂ ਹਨ। ਇਸ ਸੰਬੰਧ ਵਿਚ ਅਜੇ ਬਹੁਤ ਕੁਝ ਕਰਨਾ ਬਾਕੀ ਹੈ ਕਿਉਂਕਿ ਭਾਰਤੀ ਸੱਪਾਂ ਦੀ ਸਥਾਨ-ਵੰਡ ਬਾਰੇ ਸਾਡੀ ਜਾਣਕਾਰੀ ਬਹੁਤ ਘੱਟ ਹੈ।

ਪਾਠਕ ਜੀਉਂਦੇ ਸੱਪ, ਉਹਨਾਂ ਦੇ ਸਾਂਭੇ ਹੋਏ ਨਮੂਨੇ, ਉਹਨਾਂ ਦੀਆਂ ਕੁੰਜਾਂ ਅਤੇ ਤਸਵੀਰਾਂ, ਠੀਕ ਸਥਾਨ ਅਤੇ ਮਿਤੀ ਸਮੇਤ ਮਦਰਾਸ ਸਨੇਕ ਪਾਰਕ, ਮਦਰਾਸ-600022 ਨੂੰ ਭੇਜ ਕੇ ਸਾਡੀ ਸਹਾਇਤਾ ਕਰ ਸਕਦੇ ਹਨ।

ਸੱਪਾਂ ਦੀ ਵੰਡ-ਖੰਡ ਦੇ ਸੰਬੰਧ ਵਿਚ ਜਦੋਂ ਅਸੀ 'ਸਾਰੇ ਭਾਰਤ ਵਿਚ' ਦੀ ਵਰਤੋਂ ਕਰਦੇ ਹਾਂ ਤਾਂ ਜ਼ਰੂਰੀ ਨਹੀ ਕਿ ਉਸ ਦਾ ਮਤਲਬ ਇਹ ਹੋਵੇ ਕਿ ਇਹ ਸੱਪ ਆਮ ਹਨ ਸਗੋਂ ਇਸ ਦਾ ਮਤਲਬ ਸਿਰਫ ਇਹ ਹੈ ਕਿ ਉਹਨਾਂ ਦੀ ਜਾਤੀ ਵਿਆਪਕ ਰੂਪ ਵਿਚ ਮਿਲਦੀ ਹੈ।

# ਭਾਰਤ ਦੇ ਸੱਪਾਂ ਦੀ ਜਾਂਚ-ਸੂਚੀ

ਸ਼੍ਰੇਣੀ (ਆਰਡਰ) : ਸਰਪੈਂਟਸ (Serpentes)
ਉਪ ਸ਼੍ਰੇਣੀ (ਇਨਫਰਾ-ਆਰਡਰ) : ਸਕੋਲੈਕੋਫਿਡੀਆ (Scolecophidia)

| ਵਿਗਿਆਨਕ ਨਾਂ | | ਅੰਗਰੇਜ਼ੀ ਨਾਂ | ਇਲਾਕਾ |
|---|---|---|---|
| **ਕੁਲ** - | ਟਾਈਫਲੋਪਿਡੀ (Typhlopidae) | | |
| **ਉਪਕੁਲ** - | ਟਾਈਫਲੋਪਿਨੀ (Typhlopinae) | | |
| **ਵੰਸ਼** - | ਟਾਈਫਲੀਨਾ (ਅੰਨ੍ਹਾ ਸੱਪ) | | |
| **ਜਾਤੀਆਂ** : | | | |
| 1 | ਪੋਰੈਕਟਸ | ਸਲੈਂਡਰ ਵੌਰਮ ਸਨੇਕ | ਸਮੁੱਚਾ ਭਾਰਤ |
| 2 | ਸਾਮੇਸੀਜ | ਗ੍ਰੀਥਰਸ ਵੌਰਮ ਸਨੇਕ | ਪੂਰਬੀ ਭਾਰਤ |
| 3 | ਬਰੈਸੀਨਾ | ਕਾਮਨ ਵੌਰਮ ਸਨੇਕ | ਸਮੁੱਚਾ ਭਾਰਤ |
| 4 | ਥਰਸਟੋਨੀ | ਥਰਸਟਨਜ ਵੌਰਮ ਸਨੇਕ | ਦੱਖਣ-ਪੱਛਮੀ ਭਾਰਤ |
| 5 | ਜੈਰਡੋਨੀ | ਜੈਰਡੋਨਜ ਵੌਰਮ ਸਨੇਕ | ਪੂਰਬੀ ਹਿਮਾਲਾ, ਆਸਾਮ |
| 6 | ਟੇਨਿਊਈਕੋਲਿਸ | ਪੀਟਰਜ ਵੌਰਮ ਸਨੇਕ | ਪੂਰਬੀ ਹਿਮਾਲਾ, ਆਸਾਮ |
| 7 | ਡਾਈਆਰਦੀ | ਲਾਰਜ ਵੌਰਮ ਸਨੇਕ | ਆਸਾਮ |
| 8 | ਉਟੇਸੀ | ਉਟੇਜ਼ ਵੌਰਮ ਸਨੇਕ | ਅੰਡੇਮਾਨ ਦੀਪ ਸਮੂਹ |
| 9 | ਬੋਥ੍ਰੀਓਰਿੰਕਸ | ਆਸਾਮ ਵੌਰਮ ਸਨੇਕ | ਆਸਾਮ |
| 10 | ਟਿੰਡਾਲੀ | ਮਾਲਾਬਾਰ ਵੌਰਮ ਸਨੇਕ | ਦੱਖਣ-ਪੱਛਮੀ ਘਾਟ |
| 11 | ਬੈਡੋਮਾਈ | ਬੈਡੋਮਜ਼ ਵੌਰਮ ਸਨੇਕ | ਦੱਖਣੀ ਭਾਰਤ ਦੀਆਂ ਪਹਾੜੀਆਂ |

| | | | |
|---|---|---|---|
| 12 | ਉਲੀਗੋਲੈਪਿਸ | ਵੱਲਜ਼ ਵੌਰਮ ਸਨੇਕ | ਪੂਰਬੀ ਹਿਮਾਲਾ |
| 13 | ਐਂਡੇਮਾਨੈਸਿਸ | ਐਂਡੇਮਾਨ ਵੌਰਮ ਸਨੇਕ | ਐਂਡੇਮਾਨ ਦੀਪ ਸਮੂਹ |
| 14 | ਐਕਿਊਟਸ | ਬੀਕਡ ਵੌਰਮ ਸਨੇਕ | ਮੱਧ ਭਾਰਤ |
| **ਕੁਲ** | - ਯੂਰੋਪੈਲਿਟੀਡ (ਸ਼ੀਲਡਟੇਲ ਸਨੇਕਸ) | | |
| **ਵੰਸ਼** | - ਮੈਲੈਨੋਫਿਡੀਅਮ | | |
| **ਜਾਤੀਆਂ** : | | | |
| 15 | ਪੰਕਟੇਟਮ | ਪਾਈਡ ਬੈਲੀ ਸ਼ੀਲਡਟੇਲ | ਗੋਆ ਤੋਂ ਦੱਖਣੀ ਕੇਰਲ ਦੀਆਂ ਪਹਾੜੀਆਂ ਤੱਕ |
| 16 | ਬਾਈਲਿਨੀਏਟਸ | ਯੈਲੋ ਸਟ੍ਰਾਈਪਡ ਸ਼ੀਲਡਟੇਲ | ਕਾਲੀਕਟ ਜ਼ਿਲ੍ਹਾ,ਕੇਰਲ |
| 17 | ਵਾਈਨੈਂਡੈਂਸ | ਵਾਈਨਾਡ ਸ਼ੀਲਡਟੇਲ | ਕਾਲੀਕਟ, ਕੁਰਗ, ਕਰਨਾਟਕ |
| **ਕੁਲ** | - ਪਲੈਟੀਪਲੈਕਟੂਰਸ | | |
| **ਜਾਤੀਆਂ** : | | | |
| 18 | ਟਰਾਈਲਿਨੀਏਟਸ | ਬਲੈਕ ਲਾਈਨਡ ਸ਼ੀਲਡਟੇਲ | ਐਨਾਮਲਾਈ, ਦੱਖਣੀ ਕੇਰਲ |
| 19 | ਮਦੁਰੈਨਲਿਸ | ਮਦੁਰਾਈ ਸ਼ੀਲਡਟੇਲ | ਪਾਲਨੀ, ਦੱਖਣੀ ਕੇਰਲ ਦੀਆਂ ਪਹਾੜੀਆਂ |
| **ਕੁਲ** | - ਟੈਰੇਟੂਰਸ | | |
| **ਜਾਤੀਆਂ** : | | | |
| 20 | ਸੈਂਗਿਊਨਿਅਸ | ਵੈਸੱਟਰਨ ਸ਼ੀਲਡਟੇਲ | ਵਾਇਨਾਡ, ਐਨਾਮਲਾਈ, ਦੱਖਣੀ ਕੇਰਲ |

| ਵਿਗਿਆਨਕ ਨਾਂ | ਅੰਗਰੇਜ਼ੀ ਨਾਂ | ਇਲਾਕਾ |
|---|---|---|
| **ਕੁਲ** - ਬੈਰਕੀ ਔਫਿਡੀਆ | | |
| 21 ਰੋਡੋਗੈਸਟਰ | ਵਾਲਸ ਸ਼ੀਲਡਟੇਲ | ਪਾਲਨੀ ਪਹਾੜੀਆਂ |
| **ਵੰਸ਼** - ਪਲੈਕਟੂਰਸ | | |
| **ਜਾਤੀਆਂ** : | | |
| 22 ਪੈਰੋਟੈਟੀ | ਪੈਰੋਟੇਟੱਜ ਸ਼ੀਲਡਟੇਲ | ਨੀਲਗਿਰੀ, ਅੰਨਾਮਲਾਈ |
| 23 ਗੁਐਂਥਰੀ | ਪਰਪਲ ਸ਼ੀਲਡਟੇਲ | ਸਿਸਪਾਰਾ ਘਾਟ, ਨੀਲਗਿਰੀ |
| 24 ਔਰਿਅਸ | ਗੋਲਡਨ ਸ਼ੀਲਡਟੇਲ | ਚੰਬਰਾ ਪਹਾੜੀਆਂ |
| 25 ਕੈਨਰਿਕਸ | ਕਨਾਰਾ ਸ਼ੀਲਡਟੇਲ | ਦੱਖਣੀ ਕਨਾਰਾ ਜ਼ਿਲ੍ਹਾ, ਕਰਨਾਟਕ |
| **ਵੰਸ਼** - ਯੂਰੋਪੈਲਿਟਸ | | |
| **ਜਾਤੀਆਂ** : | | |
| 26 ਐਲਿਓਟੀ | ਇਲੀਅਟਜ਼ ਸ਼ੀਲਡਟੇਲ | ਦੱਖਣ-ਪੱਛਮੀ ਘਾਟ, ਪੂਰਬੀ ਘਾਟ |
| 27 ਨਿਟੀਡਸ | ਕੋਚੀਨ ਸ਼ੀਲਡਟੇਲ | ਅੰਨਾਮਲਾਈ ਪਹਾੜੀਆਂ |
| 28 ਓਸੀਲੈਟਸ | ਨੀਲਗਿਰੀ ਸ਼ੀਲਡਟੇਲ | ਨੀਲਗਿਰੀ ਅਤੇ ਅੰਨਾਮਲਾਈ ਪਹਾੜੀਆਂ |
| 29 ਡਿੰਡੀਗਲੈਂਸਿਸ | ਡਿੰਡੀਗਲ ਸ਼ੀਲਡਟੇਲ | ਸਿਰੂਮਲਾਈ ਪਹਾੜੀਆਂ |
| 30 ਬੈਡੋਮਾਈ | ਬੈਡੋਮਸ ਸ਼ੀਲਡਟੇਲ | ਅੰਨਾਮਲਾਈ ਪਹਾੜੀਆਂ |
| 31 ਮੈਕਰੋਰਿੰਕਸ | ਅੰਨਾਮਲਾਈ ਸ਼ੀਲਡਟੇਲ | ਅੰਨਾਮਲਾਈ ਪਹਾੜੀਆਂ |
| 32 ਵੂੱਡ ਮੈਸੋਨੀ | ਬਲੈਕ-ਬੈਲੀਡ ਸ਼ੀਲਡਟੇਲ | ਅੰਨਾਮਲਾਈ, ਪਾਲਨੀ, ਨੀਲਗਿਰੀ, ਤਿਰੂਨੇਲਵੇਲੀ ਪਹਾੜੀਆਂ |

| | | | |
|---|---|---|---|
| 33 | ਮੈਕਰੋਲੈਪਿਸ ਮੈਕਰੋਲੇਪਿਸ | ਬੱਬੇ ਸ਼ੀਲਡਟੇਲ | ਬੰਬਈ ਨੇੜੇ ਦੀਆਂ ਪਹਾੜੀਆਂ |
| 33 ੳ | ਐਸ. ਮਹਾਬਲੇਸ਼ਵਰੇਸਿਸ | ਮਹਾਬਲੇਸ਼ਵਰ ਸ਼ੀਲਡਟੇਲ | ਮਹਾਬਲੇਸ਼ਵਰ |
| 34 | ਸੀਲੈਨਿਕਸ | ਕੇਰਲ ਸ਼ੀਲਡਟੇਲ | ਗੋਆ ਤੋਂ ਦੱਖਣੀ ਕੇਰਲ ਤਕ, ਸ਼ੇਵਾਰਾਇਸ |
| 35 | ਆਰਕਟੀਸੈਪਸ | ਤਿਰੂਨੇਲਵੇਲੀ ਸ਼ੀਲਡਟੇਲ | ਦੱਖਣੀ ਕੇਰਲ, ਤਿਰੂਨੇਲਵੇਲੀ ਪਹਾੜੀਆਂ |
| 36 | ਰੂਬਰੋਮੈਕਿਊਲੈਟਸ | ਰੈਡ-ਸਪਾਟਿੱਡ ਸ਼ੀਲਡਟੇਲ | ਅੰਨਾਮਾਲਾਈ ਅਤੇ ਨੀਲਗਿਰੀ ਪਹਾੜੀਆਂ |
| 37 | ਰੂਬਰੋਲਿਨਿਏਟਸ | ਰੈਡੱ -ਲਾਇਲਡ ਸ਼ੀਲਡਟੇਲ | ਅੰਨਾਮਲਾਈ ਅਤੇ ਦੱਖਣੀ ਕੇਰਲਾ ਦੀਆਂ ਪਹਾੜੀਆਂ |
| 38 | ਮਾਈਹੈਂਡਰੇ | ਬੱਾਰਡ ਸ਼ੀਲਡਟੇਲ | ਨੀਲਗਿਰੀ, ਦੱਖਣੀ ਕੇਰਲ |
| 39 | ਬਰੋਂਗਾਮੀ | ਸਿਰੂਮਲਾਈ ਸ਼ੀਲਡਟੇਲ | ਪਾਲਨੀ ਅਤੇ ਸਿਰੂਮਲਾਈ ਪਹਾੜੀਆਂ |
| 40 | ਮੈਕੁਲੇਟਸ | ਰੈਡ- ਸਾਈਡਿਡ ਸ਼ੀਲਡਟੇਲ | ਅੰਨਾਮਲਾਈ ਅਤੇ ਦੱਖਣੀ ਕੇਰਲ ਦੀਆਂ ਪਹਾੜੀਆਂ |
| 41 | ਪੀਟਰਸੀ | ਪੀਟਰਜ਼ ਸ਼ੀਲਡਟੇਲ | ਅੰਨਾਮਲਾਈ ਪਹਾੜੀਆਂ |
| 42 | ਲਿਊਰਾ | ਅਯਾਂਬੂ ਸ਼ੀਲਡਟੇਲ | ਮਦੂਰੈ ਅਤੇ ਤਿਰੂਨੇਲਵੇਲੀ ਪਹਾੜੀਆਂ |
| 43 | ਪਲਨੀਨਸਿਸ | ਪਾਲਨੀ ਸ਼ੀਲਡਟੇਲ | ਪਾਲਨੀ ਅਤੇ ਦੱਖਣੀ ਕੇਰਲ ਦੀਆਂ ਪਹਾੜੀਆਂ |
| 44 | ਸਮਿਥੀ | ਵਾਇਲੇਟ ਯੀਲਡਟੇਲ | ਅੰਨਾਮਲਾਈ ਪਹਾੜੀਆਂ |
| **ਵੰਸ਼** | -ਰਾਈਨੋਫਿਸ | | |
| **ਜਾਤੀਆਂ** : | | | |
| 45 | ਸੈਂਊਵਨਿਅਸ | ਰੈਡ-ਬੈਲੀਡ ਸ਼ੀਲਡਟੇਲ | ਦੱਖਣੀ ਕਨਾਰਾ ਜ਼ਿਲ੍ਹ, ਨੀਲਗਿਰੀ, ਤਿਰੂਨੇਲਵੇਲੀ |
| 46 | ਫ਼ਰਗੂਸਨੀਏਨਸ | ਕਾਰਡਾਮੋਨ ਸ਼ੀਲਡਟੇਲ | ਕਾਰਡਾਮੋਨ ਪਹਾੜੀਆਂ, ਕੇਰਲ |

| ਵਿਗਿਆਨਕ ਨਾਂ | ਅੰਗਰੇਜ਼ੀ ਨਾਂ | ਇਲਾਕਾ |
|---|---|---|
| 47 ਟਰਾਵਨਕੋਰਿਕਸ | ਟਰਾਵਨਕੋਰ ਸ਼ੀਲਡਟੇਲ | ਕੇਰਲ |
| ਕੁਲ - ਜ਼ੀਨੋਪੈਲਿਟਡੀ | | |
| ਵੰਸ਼ - ਜ਼ੀਨੋਪੈਲਿਟਸ | | |
| ਜਾਤੀ : | | |
| 48 ਯੂਨਿਕਲਰ | ਸਨਬੀਮ ਸਨੇਕ | ਅੰਡੇਮਾਨ ਦੀਪ ਸਮੂਹ |
| ਕੁਲ - ਬੋਈਡੀ | | |
| ਉਪਕੁਲ - ਪਾਈਥੋਨਿਨੀ | | |
| ਵੰਸ਼ - ਪਾਈਥਨ | | |
| ਜਾਤੀਆਂ : | | |
| 49 ਮੋਲੂਰਸ | ਇੰਡੀਅਨ ਪਾਈਥਨ | ਸਮੁੱਚਾ ਭਾਰਤ |
| 50 ਰੈਟੀਕੂਲੇਟਸ | ਰੀਗਲ ਪਾਈਥਲ | ਨਿਕੋਬਾਰ ਦੀਪ ਸਮੂਹ |
| ਕੁਲ - ਬੋਆਇਨੀ | | |
| ਵੰਸ਼ - ਐਰਿਕਸ | ਸੈਂਡ ਬੋਆ | |
| ਜਾਤੀਆਂ : | | |
| 51 ਕੋਨਿਕਸ | ਕਾਮਨ ਸੈਂਡ ਬੋਆ | ਸਮੁੱਚਾ ਭਾਰਤ (ਉੱਤਰ-ਪੂਰਬ ਨੂੰ ਛੱਡ ਕੇ) |
| 52 ਜੋਨ੍ਹਾਈ | ਰੈਂਡ ਜਾਂ ਬਲੰਟ-ਟਲੇਡ ਸੈਡ ਬੋਆ | ਸਮੁੱਚਾ ਭਾਰਤ (ਖੁਸ਼ਕ ਖੇਤਰ) |

